# ਵਰਿਆਮ

ਅਗਸਤ ੧੯੯੦

**ਦੇਸ਼ ਆਜ਼ਾਦ ਹੋਵੇ ਕਦ ਸਾਡਾ ਸਫਲ ਹੋਵੇ ਕੁਰਬਾਨੀ**
**ਕਦੇ ਕਦਾਈਂ ਚੇਤੇ ਆਈਏ, ਇਹੋ ਜਗਤ ਨਿਸ਼ਾਨੀ**




ਦੀਵੇ ਪਰ ਜਯੋਂ ਆਇ ਪਤੰਗੇ । ਤਯੋਂ ਤੋਪਨ ਦਿਸ ਜਾਇ ਨਿਸ਼ੰਗੇ ।
—ਗਿਆਨੀ ਗਿਆਨ ਸਿੰਘ

# ਵਰਿਆਮ

ਅਗਸਤ—੧੯੯੦ ਜਿਲਦ—੧੫ ਅੰਕ—੧੦


ਤਤਕਰਾ




ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੌਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill
Jalandhar-144001

ਫੋਨ : ਦਫਤਰ : ੫੭੪੫੬, ੫੮੩੪੪ ] P.P.
ਘਰ : ੫੬੨੮੯


ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੩.੦੦ ਰੁਪਏ |
| ਸਾਲਾਨਾ ਚੰਦਾ | ੩੦.੦੦ ,, |
| ਤਿੰਨ ਸਾਲ ਵਾਸਤੇ | ੮੦.੦੦ ,, |
| ਚਾਰ ਸਾਲ ਵਾਸਤੇ | ੧੦੦.੦੦ ,, |
| ਪੰਜ ਸਾਲ ਵਾਸਤੇ | ੧੨੫.੦੦ ,, |
| ਉਮਰ ਭਰ ਵਾਸਤੇ | ੩੦੦.੦੦ ,, |

ਸੰਪਾਦਕੀ

## ਆਜ਼ਾਦੀ ਦਿਵਸ ਤੇ

ਅਗਸਤ ਮਹੀਨੇ ਵਿਚ ਭਾਰਤ ਆਪਣਾ ਭਾਗਾਂ ਭਰਿਆ ਆਜ਼ਾਦੀ ਦਿਵਸ ਮਨਾਉਂਦਾ ਹੈ।

੧੫ ਅਗਸਤ ੧੯੪੭ ਨੂੰ ਪੰਡਿਤ ਨਹਿਰੂ ਦੇ ਸ਼ਬਦਾਂ ਵਿਚ ਜਦੋਂ ਅੱਧੀ ਰਾਤ ਨੂੰ ਸਾਰਾ ਸੰਸਾਰ ਸੌਂ ਰਿਹਾ ਸੀ ਤਾਂ ਭਾਰਤ ਇਕ ਨਵਾਂ ਜੀਵਨ ਤੇ ਸੁਤੰਤਰਤਾ ਲੈਕੇ ਜਾਗਿਆ ਸੀ। ਭਾਰਤ, ਜਿਸ ਨੂੰ ਪੰਜਾਬੀ ਦੇ ਪ੍ਰਸਿੱਧ ਕਵੀ ਲਾਲਾ ਧਨੀ ਰਾਮ ਚਾਤ੍ਰਿਕ ਨੇ ਨੇਕੀਆਂ ਦਾ ਚਸ਼ਮਾ, ਬਰਕਤਾਂ ਦਾ ਡੇਰਾ ਤੇ ਧਰਮ ਦਾ ਬਗੀਚਾ ਕਿਹਾ ਸੀ, ਉਸ ਨੂੰ ਹੁਣ ਸ਼ਾਇਦ ਭੁਲ ਗਿਆ ਹੈ ਕਿ ਕਦੀ ਇਹਦੇ ਗਭਰੂਆਂ ਨੇ ਆਪਣਾ ਗਰਮ ਲਹੂ ਵਹਾਕੇ ਇਹਦੀ ਬੰਦਖਲਾਸ ਵਾਸਤੇ ਅਰ-ਪਿਤ ਕੀਤਾ ਸੀ। ਧਨ ਦੌਲਤ ਸਮਾਂ ਜਾਨ ਸਭ ਕੁਝ ਦਿਤਾ ਪਰ ਮੰਗਿਆ ਕੁਝ ਵੀ ਨਹੀਂ ਸੀ। ਅਜ ਭੁਲ ਗਏ ਨੇ ਉਹ ਸ਼ਹੀਦ ਜਿਨ੍ਹਾਂ ਬਾਰ ਬਾਰ ਜਨਮ ਲੈ ਕੇ ਵੀ ਗੁਲਾਮੀ ਦੇ ਸੰਗਲ ਕੱਟਣ ਦਾ ਸੰਕਲਪ ਲਿਆ ਸੀ। ਅੱਜ ਹਰ ਪਾਸੇ ਸਭ ਕੁਝ ਲੈਣ ਦੀ, ਸਭ ਕੁਝ ਹੜਪਣ ਦੀ ਹੋੜ ਲਗੀ ਹੋਈ ਹੈ। ਆਰਕਸ਼ਣ ! ਆਰਕਸ਼ਣ !! ਦੀ ਹੀ ਆਵਾਜ਼ ਸਭ ਪਾਸਿਓਂ ਆ ਰਹੀ ਹੈ।

ਅੱਜ ਹਰ ਜਾਤੀ ਵੱਧ ਤੋਂ ਵੱਧ ਅਧਿਕਾਰ ਵੱਧ ਤੋਂ ਵੱਧ ਮੌਕੇ ਆਪਣੇ ਲਈ ਰੀਜ਼ਰਵ ਕਰਨਾ ਕਰਾਉਣਾ ਚਾਹੁੰਦੀ ਹੈ। ਅਜ ਫ਼ੀਸਦੀਆਂ ਦਾ ਚੱਕਰ ਚਲ ਰਿਹਾ ਹੈ। ਕੌਣ ਵੱਡੀ ਗਿਣਤੀ ਵਿਚ ਹੈ ਕੌਣ ਛੋਟੀ ਗਿਣਤੀ ਵਿਚ। ਇਕ ਪਾਸੇ ਸਰਕਾਰ ਦਾ ਰੇਡੀਓ ਅਤੇ ਦੂਰਦਰਸ਼ਨ ਤੋਂ ਜ਼ੋਰਦਾਰ ਅਭਿਆਨ ਹੈ ਕਿ ਪਰਵਾਰ ਦੀ ਗਿਣਤੀ ਘਟਾਓ ਅਤੇ ਦੂਸਰੇ ਪਾਸੇ ਗਿਣਤੀਆਂ ਦੇ ਆਧਾਰ ਤੇ ਹੀ ਆਰਕਸ਼ਣ ਅਤੇ ਆਰਕਸ਼ਣ ਦਾ ਵਿਰੋਧ ਹੋ ਰਿਹਾ ਹੈ। ਅੱਜ ਇਵੇਂ ਲਗ ਰਿਹਾ ਹੈ ਕਿ ਭਾਰਤ ਵਾਸੀ ਇਕ ਦੂਜੇ ਦਾ ਗਲ ਵਢਣ ਲਈ ਉਤਾਵਲੇ ਹਨ। ਇਹ ਕਿਉਂ ਹੈ...?

ਇਹ ਇਸ ਵਾਸਤੇ ਕਿ ਅਸੀਂ ਰੇਲ ਦੀਆਂ ਸਾਰੀਆਂ ਸਵਾਰੀਆਂ ਲਈ ਸੀਟਾਂ ਪੈਦਾ ਨਹੀਂ ਕਰ ਸਕੇ। ਨਕਦ ਪੈਸੇ ਲੈਕੇ ਵੀ ਨਹੀਂ ਕਰ ਸਕੇ। ਜੇ ਸਭ ਵਾਸਤੇ ਥਾਂ ਹੋਵੇਗੀ ਤਾਂ ਰੀਜ਼ਰਵ ਵਾਲੇ ਨੂੰ ਵੀ ਮਿਲੇਗੀ ਤੇ ਬਗੈਰ ਰੀਜ਼ਰਵ ਵਾਲੇ ਨੂੰ ਵੀ। ਜੇ ਥਾਂ ਨਹੀਂ ਹੋਵੇਗੀ ਤਾਂ ਜੋ ਅਜ ਕਲ ਹੋ ਰਿਹਾ ਹੈ ਉਹ ਹੋਵੇਗਾ। ਤੁਸੀਂ ਸੀਟ ਰੀਜ਼ਰਵ ਕਰਾ ਕੇ ਰੇਲ ਤੇ ਚੜ੍ਹ ਜਾਵੋ ਜਿਨ੍ਹਾਂ ਕੋਲ ਇਹ ਰੀਜ਼ਰਵੇਸ਼ਨ ਨਹੀਂ ਉਹ ਸੀਟਾਂ ਉਤੇ ਪਹਿਲਾਂ ਬੈਠੇ ਮਿਲਦੇ ਹਨ।

ਅੱਜ ਮੰਡਲ ਕਮਿਸ਼ਨ ਦੀ ਰਿਪੋਰਟ ਨੂੰ ਲਾਗੂ ਕਰਨ ਦਾ ਚਰਚਾ ਹੈ। ਰੋਜ਼ ਪ੍ਰਧਾਨ ਮੰਤਰੀ ਵੱਖ ਵੱਖ ਵਰਗਾਂ ਵਾਸਤੇ

ਆਰਕਸ਼ਣ ਲਈ ਫੀ ਸਦੀਆਂ ਨਿਰਧਾਰਤ ਕਰਦੇ ਹਨ। ਇਸ ਆਰਕਸ਼ਣ ਨੂੰ ਲੈ ਕੇ ਦੇਸ਼ ਵਿਚ ਪਿਟ-ਸਿਆਪਾ ਪਿਆ ਹੋਇਆ ਹੈ। ਇਹਦਾ ਹਲ ਇਹ ਨਹੀਂ ਕਿ ਤੁਸੀਂ ਕੁਝ ਬੰਦਿਆਂ ਵਾਸਤੇ ਆਰਕਸ਼ਣ ਕਰੋ ਤੇ ਮਾਮਲਾ ਖਤਮ ਹੋਗਿਆ। ਭਾਵੇਂ ਕਿੰਨੀਆਂ ਫੀ ਸਦੀਆਂ ਵਧਾਈ ਘਟਾਈ ਜਾਵੇ ਦੇਸ਼ ਵਿਚ ਸ਼ਾਂਤੀ ਨਹੀਂ ਹੋਣੀ।ਇਹ ਗ੍ਰਹਿ ਯੁਧ ਵਲ ਹੀ ਵਧੇਗਾ। ਜਿਹੜੀ ਜ਼ਾਤ ਬ੍ਰਾਦਰੀ ਦੀ ਭਾਵਨਾ ਨੂੰ ਹਟਾਉਣ ਦਾ ਜਤਨ ਹੋ ਰਿਹਾ ਹੈ ਉਹ ਦਿਨੋ-ਦਿਨ ਵਧੇਗੀ ਹੀ। ਇਹ ਮਹਾਨ ਕੁਰਸੀ ਯੁੱਧ ਹੈ। ਐਲਾਨ ਕਰਨ ਵਾਲਿਆਂ ਦੀ ਭਾਵਨਾ ਵੀ ਗਰੀਬਾਂ ਪਿਛੜੀਆਂ ਜਾਤੀਆਂ ਦੇ ਉੱਥਾਨ ਤੇ ਸੁਰੱਖਿਆ ਦੀ ਨਹੀਂ ਉਹਨਾਂ ਦੀਆਂ ਵੋਟਾਂ ਰਾਹੀਂ ਆਪਣੀ ਕੁਰਸੀ ਸੁਰੱਖਿਅਤ ਕਰਨ ਦੀ ਹੈ। ਇਹ ਹੀ ਪਿਛਲੇ ਸਾਲਾਂ ਵਿਚ ਭਾਰਤ 'ਚ ਹੋ ਰਿਹਾ ਹੈ।

ਅਜ ਜਿਸ ਨੂੰ ਮੈਰਿਟ ਜਾਂ ਯੋਗਤਾ ਕਿਹਾ ਜਾਂਦਾ ਹੈ ਉਹ ਵੀ ਸ਼ੱਕੀ ਹੈ। ਇਮਤਿਹਾਨਾਂ ਵਿਚ ਖੁਲੇ ਆਮ ਪੁਸਤਕਾਂ-ਪਰਚੀਆਂ ਤੋਂ ਨਕਲਾਂ ਕਰਕੇ ਡਿਗਰੀਆਂ ਲਈਆਂ ਜਾਂਦੀਆਂ ਹਨ। ਕੌਣ ਕਹਿ ਸਕਦਾ ਹੈ ਕਿ ਇਮਤਿਹਾਨ ਵਿਚੋਂ ਸਰਵ-ਸ੍ਰੇਸ਼ਟ ਘੋਸ਼ਿਤ ਹੋਇਆ ਉਮੀਦਵਾਰ ਸਰਵ-ਸ੍ਰੇਸ਼ਟ ਹੈ ਵੀ ਕਿ ਨਹੀਂ। ਕੌਣ ਕਹਿ ਸਕਦਾ ਹੈ ਕਿ ਰੀਜ਼ਰ-ਵੇਸ਼ਨ ਦਾ ਫਾਇਦਾ ਲੈਣ ਵਾਲਾ ਇਸ ਦਾ ਅਸਲ ਹਕਦਾਰ ਹੈ ਕਿ ਨਹੀਂ। ਚਾਲਾਕ ਆਦਮੀ ਭ੍ਰਸ਼ਟ ਸ਼ਾਸਨ ਦੀ ਮਦਦ ਨਾਲ ਹਰ ਥਾਂ ਅਗੇ ਆ ਜਾਂਦੇ ਹਨ। ਸਭ ਕੁਝ ਉਲਟ-ਪੁਲਟ ਹੈ।

ਇਸ ਦਾ ਹਲ ਇਹ ਹੀ ਹੈ ਕਿ ਸਭ ਨੂੰ ਬੈਠਣ ਲਈ ਸੀਟਾਂ ਦਿਓ। ਸਭ ਵਾਸਤੇ ਰੋਟੀ ਰੋਜ਼ੀ ਵਿਦਿਆ ਅਤੇ ਵਿਕਾਸ ਦੀ ਰੀਜ਼ਰਵੇਸ਼ਨ ਕਰੋ। ਚੰਗੀ ਮਾੜੀ ਜਦੋਂ ਸਭ ਨੂੰ ਇਕੋ ਜਿਹੀ ਰੋਟੀ ਮਿਲੇਗੀ ਉਹ ਉਵੇਂ ਸੰਤੁਸ਼ਟ ਹੋ ਜਾਣਗੇ ਜਿਵੇਂ ਭੀੜ ਵਾਲੇ ਰੇਲ ਡੱਬੇ ਦੇ ਯਾਤਰੂ ਗੱਡੀ ਤੁਰਨ ਬਾਅਦ ਹੋ ਜਾਂਦੇ ਹਨ। ਜਿਹਨਾਂ ਲੋਕਾਂ ਨੇ ਸਿਆਸਤ ਨੂੰ ਇਕ ਤਜਾਰਤ ਬਣਾ ਲਿਆ ਹੈ। ਜਿਹਨਾਂ ਲੋਕਾਂ ਦੀ ਦੌਲਤ ਲੁਟ ਕੇ ਆਪਣੇ ਲਈ ਆਰਕਸ਼ਿਤ ਕਰ ਲਈ ਹੈ। ਜਿਹੜੀ ਅਫਸਰਸ਼ਾਹੀ ਆਪਣੀ ਤਨਖਾਹ ਤੋਂ ਹਜ਼ਾਰ ਗੁਣਾ ਜ਼ਿਆਦਾ ਕਮਾਉਂਦੀ ਅਤੇ ਲਕੋਂਦੀ ਹੈ, ਇਹਨਾਂ ਲੋਕਾਂ ਦੇ ਸੰਗਮਰਮਰੀ ਭਵਨਾਂ 'ਚੋਂ ਉਹ ਮਾਇਆ ਕਢੋ ਤਾਂ ਸਹੀ। ਬਸ ਇਕ ਵਾਰ ਕੁਰਸੀ ਜਾਣ ਦਾ ਖਤਰਾ ਹੋ ਸਕਦਾ ਹੈ ਪਰ ਮੁੜ ਇਹੋ ਕੁਰਸੀ ਸੁਰਖਿਅਤ ਹੋ ਜਾਵੇਗੀ। ਕੋਈ ਕਰੋ ਚਾਰਾ ਕੁਰਸੀ ਦੀ ਖਾਤਰ ਹੀ ਸਹੀ।

ਅਜ ਦੇਸ਼ ਵਿਚ ਜਿੰਨੇ ਅੰਦੋਲਨ ਚਲ ਰਹੇ ਹਨ, ਸਣੇ ਵਖਵਾਦੀ ਅਤੇ ਆਤੰਕਵਾਦੀ ਅੰਦੋਲਨਾਂ ਦੇ, ਇਸ ਦੀ ਜੜ੍ਹ ਵਿਚ ਭ੍ਰਸ਼ਟ ਰਾਜ ਪਰਬੰਧ ਅਤੇ ਆਰਥਕ ਲੁੱਟ ਹੈ ਜੋ ਉਤਲੇ ਵਰਗ ਨੇ ਪਾਈ ਹੈ। ਜਦੋਂ ਹੀ ਲੋਕਾਂ ਕੋਲ ਬਰਕਤਾਂ ਅਤੇ ਨੇਕੀਆਂ ਦੀ ਰਾਹਤ ਪਹੁੰਚੀ ਸਭ ਸ਼ਾਂਤੀ ਹੋ ਜਾਵੇਗੀ।

# ਕਦੇ ਕਦਾਈਂ ਚੇਤੇ ਆਈਏ

ਵਰਿਆਮ ਦੇ ਮੁਖ ਪੰਨੇ ਤੇ ਮਾਲੇਰਕੋਟਲੇ ਦੇ ਸ਼ਹੀਦੀ ਸਾਕੇ ਦੀ ਤਸਵੀਰ ਹੈ। ਗਿਆਨੀ ਗਿਆਨ ਸਿੰਘ ਜੀ ਨੇ ਇਹਨਾਂ ਸ਼ਹੀਦਾਂ ਬਾਰੇ ਲਿਖਿਆ ਹੈ:

ਦੀਵੇ ਪਰ ਜਯੋਂ ਆਇ ਪਤੰਗੇ
ਤਯੋਂ ਤੋਪਨ ਦਿਸ ਜਾਇ ਨਿਸ਼ੰਗੇ।
ਉਡੇ ਖੁਸ਼ੀ ਹ੍ਵੈ ਹ੍ਵੈ ਕਰ ਸਾਰੇ।
ਜਰਾ ਨਾ ਕੀਨੇ ਪਰਾਨ ਪਯਾਰੇ...—"

ਅਣਵੰਡੇ ਪੰਜਾਬ ਦੇ ਕੌਮੀ ਸ਼ਾਇਰ ਬਾਬੂ ਫੀਰੋਜ਼ਦੀਨ ਸ਼ਰਫ ਨੇ ਲਿਖਿਆ ਸੀ:

"ਸ਼ਰਫ ਦਾਗ ਗੁਲਾਮੀ ਦੇ ਦੇਸ਼ ਉਤੋਂ
ਕੌਮੀ ਅਣਖ ਦੇ ਬਾਝ ਨਹੀਂ ਧੋਏ ਜਾਂਦੇ।"

ਆਪਣੇ ਲਹੂ ਤੇ ਮਿੱਝ ਨਾਲ ਗੁਲਾਮੀ ਦਾ ਦਾਗ ਧੋਣ ਵਾਲੇ ਮਾਲੇਰਕੋਟਲੇ ਵਾਲੇ ਇਹਨਾਂ ਕੌਮੀ ਸ਼ਹੀਦਾਂ ਦੀ ਤਸਵੀਰ ਇਤਿਹਾਸਕਾਰ ਸੰਤੋਖ ਸਿੰਘ ਨੇ ਇਉਂ ਖਿੱਚੀ ਹੈ:

"ਅਗੇ ਜਾਇ ਖੜੇ ਹੋਏ ਹਲਾ ਕਰਕੇ। ਕਿੱਲੇ ਨੇ ਕਿਹਾ ਪੀਠ ਕਰੋ। ਸਿੰਘਾਂ ਬੋਲਾ ਕੀਤਾ ਪੀਠ ਨਹੀਂ ਕਰੇਂਗੇ, ਸਨਮੁਖ ਹੋਇਕੇ ਚੜੇਂਗੇ। ਸਾਹਮਣੇ ਛਾਤੀਆਂ ਡਾਹ ਕੇ ਖੜੇ ਹੋਏ ਹੌਸਲਿਆਂ ਵਾਲੇ ਸਿੰਘ।"

ਇਹਨਾਂ ਸਨਮੁਖ ਹੋ ਕੇ ਚੜ੍ਹਣ ਵਾਲਿਆਂ ਦੀ ਤਾਂਘ ਦੀ ਕਲਮੀ ਤਸਵੀਰ ਵੀ ਇਕ ਸ਼ਾਇਰ ਨੇ ਖਿੱਚੀ ਹੈ

ਇਟ ਚੂਨੇ ਤੇ ਗੱਚ ਪਥਰ ਦੀ
ਸਾਡੀ ਯਾਦ ਨਾ ਕੋਈ
ਨਾ ਸਮਾਧ ਨਾ ਛਤਰੀ ਗੁੰਬਦ
ਨਾ ਹੈ ਮੜ੍ਹੀ, ਮਟੋਈ
ਇਕੋ ਤਾਂਘ ਰਹੀ ਮਨ ਸਾਡੇ
ਤੜਪ ਰਹੀ ਤੜਪਾਂਦੀ
ਗੋਰੇ ਸ਼ਾਹੀ ਸਾਮਰਾਜ ਦੀ
ਕਦ ਜੜ੍ਹ ਪੁਟੀ ਜਾਂਦੀ

... ... ...

ਦੇਸ਼ ਆਜ਼ਾਦ ਹੋਵੇ ਕਦ ਸਾਡਾ
ਸਫਲ ਹੋਏ ਕੁਰਬਾਨੀ
ਕਦੇ ਕਦਾਈਂ ਚੇਤੇ ਆਈਏ
ਇਹੋ ਜਗਤ ਨਿਸ਼ਾਨੀ

ਭੂਮਿਕਾ ਨਾਮਧਾਰੀ ਇਤਿਹਾਸ
ਕ੍ਰਿਤ: ਸ. ਨਾਹਰ ਸਿੰਘ

ਭਾਰਤ ਦੇ ੪੪ਵੇਂ ਆਜ਼ਾਦੀ ਦਿਵਸ ਤੇ ਇਹਨਾਂ ਸ਼ਹੀਦਾਂ ਅਤੇ ਸਾਰੇ ਬਲੀਦਾਨੀਆਂ ਨੂੰ ਚੇਤੇ ਕਰ ਕੇ ਸਿਰ ਝੁਕਾਉਂਦੇ ਹਾਂ।

—ਜਗਦੀਸ਼ ਸਿੰਘ

# ਜੇਹੜੇ ਲੈ ਕੇ ਮੁਕਰ ਜਾਂਦੇ ਹਨ

ਮੈਂ ਸੁਣਿਆ ਹੈ, ਇੱਕ ਬਹੁਤ ਵੱਡਾ ਧਨਪਤੀ ਸਮੁੰਦਰ ਦੀ ਯਾਤ੍ਰਾ ਤੋਂ ਵਾਪਿਸ ਪਰਤ ਰਿਹਾ ਸੀ। ਖ਼ਤਰਨਾਕ ਤੂਫਾਨ ਉਠਿਆ। ਜਹਾਜ਼ ਹੁਣ ਡੁੱਬਿਆ, ਕਿ ਡੁੱਬਿਆ, ਅਜਿਹੀ ਹਾਲਤ ਹੋ ਗਈ। ਪਹਿਲਾਂ ਤਾਂ ਉਹ ਕੋਰੀਆਂ ਕੋਰੀਆਂ ਪ੍ਰਾਰਥਨਾਵਾਂ ਕਰਦਾ ਰਿਹਾ। ਪਰ ਜਦ ਜ਼ਿੰਦਗੀ ਬਿਲਕੁੱਲ ਮੌਤ ਦੇ ਨੇੜੇ ਆ ਗਈ. ਤਦ ਉਸ ਨੇ ਕਿਹਾ ਕਿ ਜੇਕਰ ਅੱਜ ਬਚ ਗਿਆ, ਜੇਕਰ ਤੂੰ ਅੱਜ ਬਚਾ ਲਿਆ ਪਰਮਾਤਮਾ, ਤਾਂ ਮੇਰਾ ਜਿਹੜਾ ਰਾਜਧਾਨੀ ਵਿੱਚ ਮਹਲ ਹੈ, ਉਸ ਨੂੰ ਵੇਚ ਕੇ ਗਰੀਬਾਂ ਵਿੱਚ ਵੰਡ ਦਿਆਂਗਾ। ਤੂਫਾਨ ਸ਼ਾਂਤ ਹੋ ਗਿਆ। ਬੇੜੀ ਕੰਢੇ ਤੇ ਲੱਗ ਗਈ, ਹੁਣ ਉਹ ਅਮੀਰ ਮੁਸ਼ਕਿਲ ਵਿੱਚ ਪਿਆ ਪਛਤਾਉਣ ਲੱਗਾ ਕਿ ਇਹ ਤੂਫਾਨ ਤਾਂ ਸ਼ਾਂਤ ਹੋ ਹੀ ਜਾਣਾ ਸੀ। ਮੈਂ ਨਾਹਕ ਫ਼ਸ ਗਿਆ ਕਿਉਂਕਿ ਲੋਕਾਂ ਨੇ ਵੀ ਸੁਣ ਲਿਆ। ਉਸ ਨੇ ਏਨੀ ਜ਼ੋਰ ਨਾਲ ਕਿਹਾ ਸੀ। ਉਹ ਵੀ ਇੱਕ ਗਲਤੀ ਹੋ ਗਈ। ਇਸ ਲਈ ਤਾਂ ਲੋਕ ਚੁੱਪ ਚਾਪ ਪ੍ਰਾਰਥਨਾ ਕਰਦੇ ਹਨ।

ਸਾਰੇ ਜਹਾਜ਼ ਦੇ ਲੋਕਾਂ ਨੇ ਸੁਣ ਲਿਆ। ਅਤੇ ਲੋਕ ਜਹਾਜ਼ ਤੋਂ ਉਤਰੇ ਨਹੀਂ ਕਿ ਸਾਰੇ ਸ਼ਹਿਰ ਵਿੱਚ ਖ਼ਬਰ ਫ਼ੈਲ ਗਈ, ਕਿ ਧਨਪਤੀ ਨੇ ਪ੍ਰਾਰਥਨਾ ਕੀਤੀ ਹੈ, ਕਿ ਆਪਣੇ ਮਹਲ ਨੂੰ ਵੇਚ ਕੇ ਗਰੀਬਾਂ ਵਿੱਚ ਵੰਡ ਦੇਵੇਗਾ। ਬਹੁਤ ਝੰਜਟ ਵਿੱਚ ਪਿਆ ਸੋਚ ਵਿਚਾਰ ਕੀਤਾ।

ਆਖ਼ਰ ਇੱਕ ਦਿਨ ਉਸ ਨੇ ਸ਼ਹਿਰ ਵਿੱਚ ਖ਼ਬਰ ਕਰ ਦਿੱਤੀ ਕਿ ਠੀਕ ਹੈ, ਮਹਲ ਵੇਚਣਾ ਹੈ, ਜਿਸ ਨੇ ਵੀ ਖਰੀਦਣਾ ਹੋਵੇ, ਆ ਜਾਏ। ਦਸ ਲੱਖ ਦਾ ਮਕਾਨ ਸੀ। ਬਹੁਤ ਖਰੀਦਦਾਰ ਇਕੱਠੇ ਹੋਏ। ਵੱਡਾ ਮਹਲ ਸੀ। ਰਾਜਧਾਨੀ ਵਿੱਚ ਉਸ ਤੋਂ ਵੱਡਾ ਕੋਈ ਮਕਾਨ ਨਹੀਂ ਸੀ। ਸਾਰੇ ਬਹੁਤ ਹੈਰਾਨ ਹੋਏ ਜਦ ਉਸ ਅਮੀਰ ਨੇ ਐਲਾਨ ਕੀਤਾ, ਕਿ ਇਹ ਮਕਾਨ ਅਤੇ ਇਹ ਬਿੱਲੀ ਜਿਹੜੀ ਦਰਵਾਜ਼ੇ ਉਤੇ ਬੰਨ੍ਹੀ ਹੋਈ ਹੈ, ਦੋਵੇਂ ਨਾਲ ਹੀ ਵਿਕਣਗੇ। ਬਿੱਲੀ ਦਾ ਮੁੱਲ ਦਸ ਲੱਖ ਰੁਪਈਏ ਤੇ ਮਕਾਨ ਦਾ ਮੁੱਲ ਇੱਕ ਲੱਖ ਰੁਪਈਆ। ਪਰ ਦੋਵੇਂ ਇਕੱਠੇ।

ਲੋਕ ਬਹੁਤ ਹੈਰਾਨ ਹੋਏ, ਕਿ ਇਹ ਕੀ ਪਾਗਲਪਨ ਹੈ? ਅਤੇ ਬਿੱਲੀ ਦਾ ਮੁੱਲ ਕਦੇ ਸੁਣਿਆ ਦਸ ਲੱਖ? ਅਤੇ ਇਸ ਮਹਲ ਦਾ ਮੁੱਲ ਸਿਰਫ਼ ਇੱਕ ਰੁਪਈਆ? ਪਰ ਲੋਕਾਂ ਨੇ ਕਿਹਾ ਕਿ ਸਾਨੂੰ ਕੀ ਇਸ ਨਾਲ ਮਤਲਬ। ਖ਼ਰੀਦਦਾਰ ਮਿਲ ਗਏ। ਦਸ ਲੱਖ ਦਾ ਮਕਾਨ ਤਾਂ ਸੀ ਹੀ ਤੇ ਬਿੱਲੀ ਇਕ ਰੁਪਈਏ ਦੀ ਸੀ ਇਸ ਦੇ ਵਿੱਚ ਕੋਈ ਇਹੋ ਜਿਹੀ ਔਖਿਆਈ ਨਹੀਂ ਸੀ। ਸੋ ਦਸ ਲੱਖ ਵਿੱਚ ਬਿੱਲੀ ਖ਼ਰੀਦ ਲਈ ਤੇ ਇੱਕ ਰੁਪਏ ਵਿਚ ਮਹਲ। ਉਸ ਨੇ ਦਸ ਲੱਖ ਜੇਬ ਵਿੱਚ ਪਾ ਲਏ ਤੇ ਇੱਕ ਰੁਪਈਆ ਗਰੀਬਾਂ ਵਿੱਚ ਵੰਡ ਦਿੱਤਾ। ਕਿਉਂਕਿ ਜਿਹੜਾ ਵਚਨ ਦੇ ਚੁੱਕਿਆ ਸੀ, ਕਿ ਮਹਲ ਨੂੰ ਵੇਚ ਕੇ ਗਰੀਬਾਂ ਵਿੱਚ ਵੰਡ ਦਿਆਂਗਾ।

ਪਰਮਾਤਮਾ ਦੇ ਨਾਲ ਵੀ ਲੋਕ legal ਕਾਨੂੰਨੀ ਸੰਬੰਧ ਰੱਖਦੇ ਹਨ। ਉਥੋਂ ਵੀ ਹਿਸਾਬ ਲਾ ਕੇ ਰਾਹ ਕੱਢ ਹੀ ਲੈਂਦੇ ਹਨ। ਮਿਲ ਜਾਏ ਤਾਂ, ਨਾਨਕ ਕਹਿੰਦੇ ਹਨ, ਬਹੁਤ ਇਹੋ ਜਿਹੇ ਹਨ ਜਿਹੜੇ ਲੈ ਲੈ ਕੇ ਮੁੱਕਰ ਜਾਂਦੇ ਹਨ। ਮਿਲ ਜਾਂਦਾ ਹੈ ਤਦ ਕਹਿੰਦੇ ਹਨ, ਸੰਜੋਗ ਦੀ ਗੱਲ ਹੈ। ਇਹ ਤਾਂ ਹੋਣ ਹੀ ਵਾਲਾ ਸੀ। ਹੋ ਗਿਆ। ਬਹੁਤ ਸਾਰੇ ਇਹੋ ਜਿਹੇ ਵੀ ਹਨ ਜਿਹੜੇ ਏਨਾ ਵੀ ਨਹੀਂ ਕਹਿੰਦੇ। ਗੱਲ ਹੀ ਭੁੱਲ ਜਾਂਦੇ ਹਨ। ਕਿ ਮੰਗਿਆ ਕਿ ਮਿਲਿਆ। ਅਸੀਂ ਕਦੇ ਮੰਗਿਆ ਵੀ ਸੀ ਇਹ ਵੀ ਭੁੱਲ ਜਾਂਦੇ ਹਨ। ਅਹਿਸਾਨ, ਉਸਦੀ ਮੇਹਰ ਵੀ ਨਹੀਂ ਮੰਨਦੇ।

ਕਿੰਨੇ ਇਹੋ ਜਿਹੇ ਹਨ ਜਿਹੜੇ ਮੰਗਦੇ ਰਹਿੰਦੇ ਹਨ ਅਤੇ ਉਹ ਦਿੰਦਾ ਰਹਿੰਦਾ ਹੈ ਤੇ ਉਹ ਖਾਂਦੇ ਰਹਿੰਦੇ ਹਨ। ਅਤੇ ਕਦੇ ਉਸ ਮੰਗਣ ਅਤੇ ਖਾਣ ਦੀ ਵਿਰਤੀ ਤੋਂ ਉੱਪਰ ਨਹੀਂ ਉੱਠਦੇ ਹਨ। ਭੋਗਦੇ ਰਹਿੰਦੇ ਹਨ। ਅਤੇ ਭੋਗ ਕਰੀਬ ਕਰੀਬ ਅਜਿਹਾ ਹੈ, ਕਿ ਉਸ ਨਾਲ ਕੋਈ ਕਿਤੇ ਪੁੱਜਦਾ ਨਹੀਂ। ਕੁਝ ਪ੍ਰਾਪਤ ਨਹੀਂ ਕਰਦਾ। ਸਿਰਫ਼ ਸਮਾਂ ਗੁਆਉਂਦਾ ਹੈ। ਕਿੰਨਾ ਹੀ ਖਾਓ, ਕੀ ਮਿਲੇਗਾ? ਕਿੰਨਾ ਹੀ ਪਾਓ-ਹੰਢਾਓ, ਕੀ ਮਿਲੇਗਾ? ਕਿੰਨੇ ਹੀ ਹੀਰੇ-ਜਵਾਹਰਾਤਾਂ ਨਾਲ ਦੇਹ ਨੂੰ ਸਜਾ ਲਵੋ, ਕੀ ਮਿਲੇਗਾ? ਜੀਵਨ ਦੀਆਂ ਵੱਡਮੁੱਲੀਆਂ ਘੜੀਆਂ ਐਵੇਂ ਹੀ ਜਾ ਰਹੀਆਂ ਹਨ? ਜਿਨ੍ਹਾਂ ਵਿੱਚ ਪ੍ਰਾਰਥਨਾ ਹੋ ਸਕਦੀ ਸੀ? ਜਿਨ੍ਹਾਂ ਵਿੱਚ ਧਿਆਨ ਦਾ ਧਨ ਮਿਲ ਸਕਦਾ ਸੀ। ਜੀਵਨ ਐਵੇਂ ਹੀ ਠੀਕਰੇ, ਪੱਥਰ ਇਕੱਠੇ ਕਰਨ ਵਿੱਚ ਜਾ ਰਿਹਾ ਹੈ।

ਨਾਨਕ ਕਹਿੰਦੇ ਹਨ, 'ਹੋਰ ਕਿੰਨੇ ਅਜਿਹੇ ਵੀ ਹਨ, ਜਿਨ੍ਹਾਂ ਉਤੇ ਸਦਾ ਦੁੱਖ ਅਤੇ ਭੁੱਖ ਦੀ ਮਾਰ ਪੈਂਦੀ ਰਹਿੰਦੀ ਹੈ, ਫਿਰ ਵੀ ਜਿਨ੍ਹਾਂ ਨੂੰ ਸਮਰਣ ਨਹੀਂ ਆਉਂਦਾ।'

—ਓਸ਼ੋ ਰਜਨੀਸ਼

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



C[illegible]CRETE MIXER 10/7 CFT



CO[illegible]CETE MIXER 7/5

Manufacturers of

- Concrete Mixers of all Sizes
- Pan Mixers
- Vibrators of all Types
- Tower Hoists
- Hydraulic Press
- Spare Parts of all Makes Concrete Mixers

Phones
Office : 529033
Factory : 501973
Resi. : 536093

# BALWANT SINGH & SONS

Office: 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp. C-70 NEW DELHI-110064

# ਸਾਹਿਤਕ ਛੂਤਛਾਤ

—ਲਖਵਿੰਦਰ ਜੌਹਲ—

ਪਿਛਲੇ ਕਈ ਸਾਲਾਂ ਤੋਂ ਪੰਜਾਬੀ ਵਿਚ ਸਾਹਿਤਕਾਰਾਂ ਅਤੇ ਸਾਹਿਤ ਸਭਾਵਾਂ ਵਿਚਕਾਰ ਆਪਸੀ ਸੰਬੰਧਾਂ ਦਾ ਮਸਲਾ ਬਹੁਤ ਗੰਭੀਰ ਬਣਿਆ ਹੋਇਆ ਹੈ ਅਤੇ ਦਿਨੋਂ ਦਿਨ ਇਹ ਹਾਲਤ ਹੋਰ ਖ਼ਰਾਬ ਹੀ ਹੁੰਦੀ ਜਾਂਦੀ ਦਿਸਦੀ ਹੈ ਹਾਲਾਂ ਕਿ ਨਾ ਸਾਹਿਤ ਸਭਾਵਾਂ ਵਿਚ ਉਹ ਤੇਜ ਰਿਹਾ ਹੈ ਜਿਹੜਾ ਦਹਾਕਾ ਕੁ ਪਹਿਲਾਂ ਹੁੰਦਾ ਸੀ ਅਤੇ ਨਾ ਉਹ ਰਾਜਨੀਤਕ ਲਹਿਰਾਂ ਰਹੀਆਂ ਹਨ ਜਿਹੜੀਆਂ ਸਾਹਿਤ ਸਭਾਵਾਂ ਨੂੰ ਆਪਣੀਆਂ ਜੇਬਾਂ ਵਿਚ ਪਾਉਣ ਦੇ ਯਤਨ ਗਾਹੇ-ਬਗਾਹੇ ਕਰਦੀਆਂ ਰਹਿੰਦੀਆਂ ਸਨ। ਫੇਰ ਵੀ ਰੱਸੀ ਦਾ ਵੱਟ ਕਿਉਂ ਨਹੀਂ ਗਿਆ? ਇਹ ਮਸਲਾ ਸੋਚਣ ਵਾਲਾ ਹੈ। ਭਾਵੇਂ ਕਿ ਵਿਚਾਰਾਂ ਦੇ ਟਕਰਾਓ ਅਤੇ ਆਪਸੀ ਆਦਾਨ-ਪ੍ਰਦਾਨ ਦੀ ਰੁਚੀ ਸੱਭਿਆਚਾਰਕ ਅਮੀਰੀ ਅਤੇ ਸਾਹਿੱਤਕ ਉੱਚਤਾ ਦੀ ਪ੍ਰਤੀਕ ਮੰਨੀ ਜਾਂਦੀ ਹੈ ਅਤੇ ਵਿਚਾਰਾਂ ਦਾ ਟਕਰਾਓ ਹਮੇਸ਼ਾਂ ਰਹਿੰਦਾ ਹੈ ਪਰ ਕਈ ਵਾਰ ਇਹ ਅਦਾਨ-ਪ੍ਰਦਾਨ ਤੇ ਟਕਰਾਓ ਏਨੀਆਂ ਨਿਵਾਣਾਂ ਤੱਕ ਪਹੁੰਚ ਜਾਂਦਾ ਹੈ ਕਿ ਵਿਰੋਧੀ ਵਿਚਾਰਾਂ ਵਾਲੇ ਇਕ ਦੂਸਰੇ ਨੂੰ ਅਪਣੇ ਜਾਨੀ ਦੁਸ਼ਮਣ ਸਮਝਣ ਲੱਗ ਪੈਣ ਦੇ ਨਾਲ ਨਾਲ ਇਕ ਦੂਸਰੇ ਨੂੰ ਦੇਖ ਕੇ ਰਾਜ਼ੀ ਨਹੀਂ ਹੁੰਦੇ।

ਵਿਚਾਰਾਂ ਦੀ ਇਸ ਕਟੱੜਤਾ ਦੇ ਦਰਸ਼ਨ ਸੰਸਾਰ ਇਤਿਹਾਸ ਦੇ ਹਰ ਜੁਗ ਵਿਚ ਹੁੰਦੇ ਆਏ ਹਨ—ਖੇਤਰ ਭਾਵੇਂ ਰਾਜਨੀਤੀ ਦਾ ਹੋਵੇ ਅਤੇ ਭਾਵੇਂ ਧਰਮ ਦਾ। ਖੇਤਰ ਭਾਵੇਂ ਸਾਹਿਤ ਦਾ ਹੋਵੇ ਅਤੇ ਭਾਵੇਂ ਸੱਭਿਆਚਾਰ ਦਾ। ਇਹ ਕੱਟੜਤਾ ਅਤੇ ਕਰੂਰਤਾ ਹਰ ਜਗਾਹ ਵਿਦਮਾਨ ਹੈ। ਕਦੇ ਕਦੇ ਲਗਦਾ ਹੈ ਕਿ ਇਹ ਰਾਜਨੀਤਕ ਨੇਤਾਵਾਂ ਦੀ ਦੇਣ ਹੈ ਤੇ ਕਦੇ ਲਗਦਾ ਹੈ ਕਿ ਇਹ ਤਾਂ ਸਿਰਫ ਧਰਮ ਪ੍ਰਚਾਰਕਾਂ ਨੇ ਹੀ ਸਾਡੇ ਸਿਰਾਂ ਉਤੇ ਮੜ੍ਹੀ ਹੋਈ ਹੈ। ਪਰ ਸਾਹਿਤ ਖੇਤਰਾਂ ਵਿਚ ਇਸਦਾ ਪ੍ਰਵੇਸ਼ ਤਾਂ ਜਿਵੇਂ ਬਰਦਾਸ਼ਤ ਤੋਂ ਬਾਹਰ ਹੈ। ਸਾਹਿਤਕਾਰ ਜਿਹੜੇ ਕਿ ਸਮਾਜ-ਸੱਭਿਆਚਾਰ ਦੇ ਉਸਰੀਏ ਅਤੇ ਰਾਹ ਦਿਖਾਊ ਹੁੰਦੇ ਹਨ—ਵੀ ਏਨੇ ਅਸੱਭਿਆ ਹੋ ਸਕਦੇ ਹਨ ਕਿ ਉਹ ਆਪਣੇ ਵਿਚਾਰ ਦੂਸਰੇ ਨੂੰ ਮਨਵਾਉਣ ਅਤੇ ਅੰਤ ਠੋਸਣ ਲਈ ਇਕ ਦੂਸਰੇ ਨੂੰ ਕੁੱਟਣ-ਮਾਰਨ ਤੱਕ ਚਲੇ ਜਾਣ। ਦੁਨੀਆ ਦੇ ਕਿਸੇ ਹੋਰ ਸੱਭਿਆਚਾਰ ਵਿਚ ਅਜੇਹੀਆਂ ਘਟਨਾਵਾਂ ਵਾਪਰੀਆਂ ਹੋਣ ਜਾਂ ਨਾ ਪਰ ਪੰਜਾਬੀ ਸੱਭਿਆਚਾਰ ਦੀ ਰੀਤ ਤਾਂ ਅਜੇਹੀਆਂ ਘਟਨਾਵਾਂ ਦੀ ਪ੍ਰਤੀਨਿਧ ਰੀਤ ਹੈ। ਇਥੇ, ਜਿਥੇ ਸਾਹਿਤ ਰਚਨਾ ਨਾਲੋਂ ਵਧੇਰੇ ਮਹੱਤਵ ਸਾਹਿਤ-ਜਥੇਬੰਦੀ ਦੀ ਜਥੇਦਾਰੀ ਕਰਨ ਨੂੰ ਦਿਤਾ ਜਾਂਦਾ ਹੈ ਅਤੇ ਹਰ ਗਲੀ ਮਹੱਲੇ ਵਿਚ ਆਪਣੀ ਢਾਈ ਇੱਟਾਂ ਦੀ ਨਵੀਂ ਸਾਹਿਤ ਸਭਾ ਖੜੀ ਕਰਨ ਨੂੰ ਹੀ ਤੀਰਥ ਯਾਤਰਾ ਸਮਝਿਆ ਜਾਂਦਾ ਹੈ, ਉਥੇ ਸ਼ਰੋਮਣੀ ਸਾਹਿਤ ਜਥੇਬੰਦੀਆਂ ਦੀਆਂ ਸਲਾਨਾ ਚੋਣਾਂ ਦੌਰਾਨ ਛਿਤਰਾਂ ਵਿਚ ਦਾਲ ਵੰਡ ਹੁੰਦੀ ਤੁਸੀਂ ਆਮ ਦੇਖ ਸਕਦੇ ਹੋ। ਵਿਚਾਰਾ ਸਾਹਿਤਕਾਰ ਵਰ੍ਹਿਆਂ ਦੀ ਘਾਲਣਾ ਬਾਅਦ ਕੋਈ ਸਾਹਿਤ-ਪੁਸਤਕ ਛਪਵਾ ਦਿੰਦਾ ਹੈ ਤਾਂ ਸਾਹਿਤ ਸਭਾਵਾਂ ਦੇ ਜਥੇਦਾਰ ਸਭ ਤੋਂ ਪਹਿਲਾਂ ਇਹ ਵੇਖਦੇ ਹਨ ਕਿ ਉਹ ਉਹਨਾਂ ਦੀ ਸਾਹਿਤ ਸਭਾ ਦਾ ਸਿੱਧਾ ਜਾਂ 'ਟੇਢਾ' ਮੈਂਬਰ ਵੀ ਹੈ ਕਿ ਨਹੀਂ? ਜੇਕਰ ਨਹੀਂ ਤਾਂ ਕੀ ਮਜਾਲ ਕਿ ਉਸਦੀ ਸਾਹਿਤ ਪੁਸਤਕ ਉਤੇ ਕੋਈ ਗੋਸ਼ਟੀ, ਸੈਮੀਨਾਰ, ਵਿਚਾਰ ਚਰਚਾ ਜਾਂ ਵਿਮੋਚਨ ਸਮਾਰੋਹ ਹੀ ਹੋ ਜਾਵੇ। ਸਾਹਿਤਕਾਰ ਦੀ ਬੋਲਚਾਲ, ਬੈਠਣ-ਉਠਣ ਅਤੇ ਤੁਰਨ-ਫਿਰਨ ਦੇ ਖੇਤਰਾਂ ਤੋਂ ਉਸਦੀ ਜਥੇਬੰਦਕ ਪ੍ਰਤੀਬਧਤਾ ਦੇ ਅੰਦਾਜ਼ੇ ਲਗਾਉਣੇ ਤਾਂ ਨਿੱਕੀ ਗੱਲ ਹੈ, ਇਹ ਜਥੇਦਾਰ ਸਾਹਿਤਕਾਰ ਨੂੰ ਮੂੰਹ ਪਾੜ ਕੇ ਪੁੱਛਦੇ ਵੀ ਵੇਖੇ ਗਏ ਹਨ ਕਿ ਤੇਰੀ ਮੈਂਬਰਸ਼ਿਪ ਕਿਹੜੀ ਸਾਹਿਤ ਸਭਾ ਨਾਲ ਹੈ—"ਜੇਕਰ ਅਸੀਂ ਤੇਰੀ ਕਿਤਾਬ ਉਤੇ ਗੋਸ਼ਟੀ ਕਰਵਾ ਦੇਈਏ ਤਾਂ ਤੇਰੀ ਸਭਾ ਤੇਰੇ ਨਾਲ ਨਰਾਜ਼ ਤਾਂ ਨਹੀਂ ਹੋ ਜਾਊਗੀ?" ਪੰਜਾਬੀ ਸਾਹਿਤਕਾਰ ਵਿਚਾਰੇ ਕਰਨ ਤਾਂ ਕੀ ਕਰਨ? ਕੀ ਉਹ ਆਪਣੀਆਂ ਕਿਤਾਬਾਂ ਉਤੇ ਕਿਸੇ ਸਾਹਿਤ ਜਥੇਬੰਦੀ ਦਾ ਤਸਦੀਕਸ਼ੁਦਾ ਪ੍ਰਮਾਣ ਪੱਤਰ ਚਿਪਕਾਇਆ ਕਰਨ ਕਿ ਉਸ ਦੇ ਜਥੇਬੰਦਕ ਵਿਚਾਰ ਫਲਾਣੀ ਸਭਾ ਲਈ ਰਾਖਵੇਂ ਹਨ? ਜਾਂ ਅਸ਼ਟਾਮ ਉੱਪਰ ਹਲਫੀਆ ਬਿਆਨ ਦਿਆ ਕਰਨ ਕਿ ਕੋਈ ਸਾਹਿਤ ਸਭਾ ਉਹਨਾਂ ਦੀ ਕਿਤਾਬ ਉਤੇ ਗੋਸ਼ਟੀ ਕਰਵਾ ਦੇਵੇ ਤਾਂ ਉਸ ਦੀ ਕਿਸੇ ਨਾਲ ਨਰਾਜ਼ਗੀ ਅਤੇ ਬਣਨ-ਵਿਗੜਨ ਦੀ ਜ਼ਿੰਮੇਵਾਰੀ ਉਹਦੀ ਆਪਣੀ ਹੋਏਗੀ? ਇਸ ਤਰ੍ਹਾਂ ਦੇ ਸਮਾਜਕ ਅਤੇ ਸਾਹਿਤਕ ਪਛੜੇਵੇਂ ਵਾਲੇ ਹਾਲਤ ਵਿਚ ਵਿਚਾਰ-ਵਟਾਂਦਰਿਆਂ ਦਾ ਸਿਹਤਮੰਦ ਮਾਹੌਲ ਕਿਵੇਂ ਪੈਦਾ ਹੋ ਸਕਦਾ ਹੈ? ਜੇਕਰ ਅਜਿਹਾ ਨਹੀਂ ਹੁੰਦਾ ਤਾਂ ਚੰਗੇ ਸਾਹਿਤ ਲਈ ਚੰਗਾ ਹੁੰਗਾਰਾ ਕੌਣ ਭਰੇਗਾ? ਕਹਿਣ ਨੂੰ ਇਹ ਗੱਲਾਂ ਬਹੁਤ ਸਰਲ ਸਾਦੀਆਂ ਤੇ ਸਿਧੀਆਂ ਹਨ ਪਰ ਇਹਨਾਂ ਦਾ ਦੂਰਰਸ ਪ੍ਰਭਾਵ ਕਿਤੇ ਅੰਦਰੋ-ਅੰਦਰੀ ਸਾਨੂੰ ਖਾ ਰਿਹਾ ਹੈ। ਕੀ ਸਾਡੇ ਸਾਹਿਤਕ ਆਗੂ ਮਾਹੌਲ ਦੀ ਇਸ ਛੂਤਛਾਤ ਨੂੰ ਤੋੜਨ ਲਈ ਕੁਝ ਕਰਨ ਦੀ ਹਿੰਮਤ, ਜੁਰਅਤ ਅਤੇ ਨੀਤ ਰੱਖਦੇ ਹਨ?

25/75 ਗਾਰਡਨ ਕਲੋਨੀ, ਜਲੰਧਰ

ਇਤਿਹਾਸ ਦੀ ਦ੍ਰਿਸ਼ਟੀ

# ਸਿੰਘ ਕੂਕਿਓਂ ਕੀ ਕਥਾ–(੫)

—ਗਿਆਨੀ ਗਿਆਨ ਸਿੰਘ—

ਨਾਮਧਾਰੀ ਇਤਿਹਾਸ ਅਤੇ ਵਿਸ਼ੇਸ਼ ਕਰਕੇ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਸਬੰਧੀ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਵਲੋਂ ਲਿਖੇ ਕਬਿਤਾਂ ਦੀ ਇਹ ਆਖਰੀ ਕਿਸ਼ਤ ਹੈ । ਪਿਛਲੀਆਂ ਚਾਰ ਕਿਸ਼ਤਾਂ ਵਿਚ ੨੩ ਕਬਿਤਾਂ ਦਾ ਮੂਲ ਪਾਠ ਅਤੇ ਸੰਖੇਪ ਵਿਆਖਿਆ ਅਸੀਂ ਪ੍ਰਕਾਸ਼ਤ ਕਰ ਚੁੱਕੇ ਹਾਂ। ਇਹਨਾਂ ਵਿਚ ਕੂਕਾ ਪੰਥ ਦੀ ਪਹਿਚਾਨ, ਗੁਰੂ ਬਾਲਕ ਸਿੰਘ ਤੇ ਗੁਰੂ ਰਾਮ ਸਿੰਘ ਦਾ ਜੀਵਨ ਕਾਲ ਬਿਆਨ ਕੀਤਾ ਗਿਆ ਹੈ। ਇਸ ਅੰਤਲੀ ਕਿਸ਼ਤ ਵਿਚ ਕੂਕਿਆਂ ਦੀਆਂ ਸ਼ਹੀਦੀਆਂ ਬਾਰੇ ਜ਼ਿਕਰ ਹੈ । ਇਸ ਤੋਂ ਇਲਾਵਾ ਇਸੇ ਹੀ ਗਰੰਥ ਵਿਚ ਬੰਦਈ ਸਿਖਾਂ ਦੀਆਂ ਸ਼ਹੀਦੀਆਂ ਦੇ ਪ੍ਰਸੰਗ ਵਿਚ ਵੀ ਨਾਮਧਾਰੀਆਂ ਦੀਆਂ ਕੁਰਬਾਨੀਆਂ ਦਾ ਜ਼ਿਕਰ ਇਥੇ ਬਾਅਦ ਵਿਚ ਦੇ ਦਿਤਾ ਗਿਆ ਹੈ । ਭੁਪਿੰਦ੍ਰ ਲੇਖ ਗ੍ਰੰਥ 'ਚੋਂ ਵੀ ਸੰਖੇਪ ਹਵਾਲਾ ਦਿਤਾ ਗਿਆ ਹੈ । —ਸੰਪਾਦਕ)



ਅੰਗਰੇਜ਼ ਸਰਕਾਰ ਵਲੋਂ ਗੁਰੂ ਰਾਮ ਸਿੰਘ ਜੀ ਨੂੰ ਬਗੈਰ ਦੋਸ਼ ਸਾਬਤ ਕੀਤਿਆਂ ਬਰਮਾ ਭੇਜ ਦਿਤਾ ਗਿਆ । ਭੈਣੀ ਸਾਹਿਬ ਤੋਂ ਬਦੇਸ਼ ਲਈ ਤੁਰਨ ਤੋਂ ਪਹਿਲਾਂ ਦਾ ਦ੍ਰਿਸ਼ । ਤਸਵੀਰ ਵਿਚ ਗੁਰੂ ਰਾਮ ਸਿੰਘ ਜੀ ਨਾਲ ਉਹਨਾਂ ਦੇ ਜਾਨਸ਼ੀਨ ਵੀਰ ਗੁਰੂ ਹਰੀ ਸਿੰਘ (ਬੁੱਧ ਸਿੰਘ) ਜੀ ਅਤੇ ਸੰਗਤਾਂ ਦਾ ਚਿਤ੍ਰਨ ਹੈ ।

(੨੪)

ਯੱਦਪਿ ਪੁਜਾਰੀ ਥੇ ਬਿਰੋਧੀ ਇਨੈ ਕੇਰ ਥਏ ਤੋ ਭੀ ਉਭੈ ਪੰਥ ਯੇ ਬਢਾਏ ਗੁਰ ਨੈ ਘਨੇ ।
ਸੁਨੋ ਅਬਿ ਧਰਮ ਕੇ ਹੇਤ ਸਿਰ ਦੈ ਕੈ ਕੂਕੇ, ਧਰਮੀ ਸ਼ਹੀਦਨ ਮੈਂ ਗਏ ਜਿਮ ਹੈਂ ਗਨੇ ।
ਸੰਮਤ ਉਨੀ ਸੌ ਬੀਸ ਤੀਸ ਕੇ ਵਖਤ ਮਧ, ਠੌਰ ਠੌਰ ਧੇਨੁ-ਬਧ ਹੋਨ ਲਾਗੇ ਥੇ ਘਨੇ ।
ਦੇਖਿ ਦੇਖ ਹਿੰਦੂ ਸਭ ਹੋਹਿੰ ਦੁਖਯਾਰੇ ਭਾਰੇ, ਚਾਰਾ ਜੋਰ ਸਰਕਾਰ ਸੰਗ ਕੋਊ ਨ ਬਨੇ ।

—ਭਾਵੇਂ ਗੁਰਦੁਆਰਿਆਂ ਦੇ ਪੁਜਾਰੀ ਇਹਨਾਂ ਦੇ ਵਿਰੋਧੀ ਬਣੇ ਰਹੇ ਤਾਂ ਵੀ ਉਹ (ਕੂਕਾ ਅਤੇ ਨਿਰਮਲਾ) ਪੰਥ ਗੁਰੂ ਨੇ ਬਹੁਤ ਵਧਾਏ ।

—ਹੁਣ ਸੁਣੋ ਧਰਮ ਦੇ ਵਾਸਤੇ ਸਿਰ ਦੇ ਕੇ ਕੂਕੇ ਧਰਮੀ ਸ਼ਹੀਦਾਂ ਵਿਚ ਜਿਵੇਂ ਗਿਣੇ ਗਏ ।

—ਸੰਮਤ ਉਨੀ ਸੌ ਵੀਹ ਤੀਹ ਦੇ ਵਿਚਕਾਰਲੇ ਸਮੇਂ ਵਿਚ, ਥਾਂ ਥਾਂ ਤੇ ਗਊਆਂ ਦਾ ਕਤਲ ਬਹੁਤ ਹੋਣ ਲੱਗ ਪਿਆ ।

—ਇਹ ਗੱਲ ਵੇਖ ਵੇਖ ਕੇ ਸਭ ਹਿੰਦੂ ਬਹੁਤ ਜ਼ਿਆਦਾ ਦੁੱਖੀ ਹੋਏ । ਉਹਨਾਂ ਦਾ ਸਰਕਾਰ ਨਾਲ ਕੋਈ ਚਾਰਾ ਜੋਰ ਨਾ ਬਣਿਆ ।

(੨੫)

ਹਿੰਮਤ ਕਮਰ ਬਾਂਧਿ ਨਾਮਧਾਰੀ ਸਿੰਘੋ ਤਬਿ, ਬੁੱਚੜ ਬਿਦਾਰੇ ਹਤਯਾਰੇ ਬਹੁ ਠੌਰ ਪੈ ।
ਸੁਧਾਸਰ ਆਦਿ ਠੌਰ ਔਰ ਹਿੰਦੂ ਨਾਮੀ ਗ੍ਰਾਮੀ ਅੰਗਰੇਜ਼ੋਂ ਗਹਿ ਕੈ ਦੁਖਯਾਰੇ ਕੀਨੇ ਗੌਰ ਪੈ ।
ਦੈਨ ਲਾਗੇ ਫਾਂਸੀ ਜਬਿ ਆਇ ਖੁਦ ਕੂਕੇ ਤਬਿ ਕਾਤਲ ਸਬੂਤ ਆਪ ਥੀਏ ਸਭਿ ਤੌਰ ਪੈ ।
ਖੁਸ਼ੀ ਹੋਇ ਦਏ ਸੀਸ ਗਏ ਈਸ ਲੋਕ ਮਾਂਹਿ, ਕੋਟਲੇ-ਮਲੇਰ ਫੇਰ ਥਯੋ ਸਾਕਾ ਔਰ ਪੈ ।

—ਤਦ ਨਾਮਧਾਰੀ ਸਿੰਘਾਂ ਨੇ ਹਿੰਮਤ ਕਰ ਲੱਕ ਬੰਨਕੇ ਕਈ ਥਾਵਾਂ ਤੇ ਹਤਿਆਰੇ ਬੁੱਚੜਾਂ ਨੂੰ ਮਾਰ ਦਿਤਾ ।

—ਸ੍ਰੀ ਅੰਮ੍ਰਿਤਸਰ ਆਦਿਕ ਥਾਵਾਂ ਦੇ ਨਾਮੀ ਗ੍ਰਾਮੀ ਹਿੰਦੂਆਂ ਨੂੰ ਅੰਗਰੇਜ਼ਾਂ ਨੇ ਫੜ ਕੇ ਬਹੁਤ ਦੁਖੀ ਕੀਤਾ ।

—ਜਦੋਂ ਸਰਕਾਰ ਉਹਨਾਂ ਫੜੇ ਹੋਏ ਲੋਕਾਂ ਨੂੰ ਫਾਂਸੀ ਦੇਣ ਲਗੀ ਤਾਂ ਤਦ ਕੂਕੇ ਖੁਦ ਆਪ ਆਏ । ਉਹਨਾਂ ਨੇ ਹਰ ਤਰ੍ਹਾਂ ਦੇ ਕਤਲ ਦੇ ਸਬੂਤ ਪੇਸ਼ ਕੀਤੇ ।

—ਉਹ ਖੁਸ਼ੀ ਖੁਸ਼ੀ ਅਪਣੇ ਸੀਸ ਦੇ ਕੇ ਦੇਵ ਲੋਕ ਨੂੰ ਚਲੇ ਗਏ । ਇਸ ਤੋਂ ਬਾਅਦ ਮਾਲੇਰਕੋਟਲੇ ਵਿਚ ਇਕ ਹੋਰ ਸਾਕਾ ਵਾਪਰ ਗਿਆ ।

(੨੬)

ਕੂਕੇ ਸਿੰਘ ਸਾਠਕੋਂ ਨੈ ਠਾਟ ਕੈ ਮਰਨ ਨਿਜ, ਮਾਰ ਕੈ ਕਸਾਈਆਂ ਕੋ ਗਾਈਆਂ ਬਚਾਈਆਂ ।
ਕੋਟਲੇ ਕੀ ਤੁਰਕਾਨੀ ਤੈ ਪਠਾਨੀ ਫੌਜ ਸਭਿ ਸਿੰਘਨ ਸੈਂ ਲਰੀ ਇਨੈ ਮਾਰ ਕੈ ਹਟਾਈਆਂ ।
ਫੌਜ ਪਟਿਯਾਲੇ ਨੈ ਬਿਸਾਲੇ ਜਾਇ ਦਗੇ ਸੰਗ, ਕਸਮੈਂ ਉਠਾਇ ਲਯਾਇ ਦੀਏ ਪਕਰਾਈਆਂ ।
ਉਡੇ ਸੋਊ ਤੋਪੋਂ ਆਗੇ ਅਨੁਰਾਗੇ ਸ਼ਬਦੋਂ ਮੈਂ, ਖੁਸ਼ੀ ਹੋਇ ਬਡਭਾਗੇ ਧਰਮ ਹਿਤਾਈਆਂ ।

—ਕੋਈ ਸੱਠ ਕੁ ਕੂਕਿਆਂ ਨੇ ਆਪ ਮਰਨਾ ਠਾਣ ਕੇ, ਕਸਾਈਆਂ ਨੂੰ ਮਾਰ ਕੇ ਗਊਆਂ ਆਜ਼ਾਦ ਕੀਤੀਆਂ ।

—ਕੋਟਲੇ ਦੀਆਂ ਤੁਰਕ ਅਤੇ ਪਠਾਨ ਫੌਜਾਂ ਸਿੰਘਾਂ ਨਾਲ ਲੜੀਆਂ ਪਰ ਇਹਨਾਂ ਨੇ ਮਾਰ ਕੇ ਪਿਛੇ ਹਟਾ ਦਿਤੀਆਂ ।

—ਪਟਿਆਲੇ ਦੀ ਫੌਜ ਨੇ ਵਡੇ ਦਗੇ ਨਾਲ ਜਾ ਕੇ ਸਹੁੰਆਂ ਖਾ ਕੇ ਉਹਨਾਂ ਨੂੰ ਲਿਆ ਕੇ ਪਕੜਵਾ ਦਿਤਾ ।

—ਉਹ ਸ਼ਬਦਾਂ ਵਿਚ ਲੀਨ, ਖੁਸ਼ੀ ਖ਼ੁਸ਼ੀ, ਆਪਣੇ ਆਪ ਨੂੰ ਵਡਭਾਗੇ ਸਮਝਦੇ ਧਰਮ ਹਿਤ ਤੋਪਾਂ ਅਗੇ ਉੱਡ ਗਏ ।

(੨੭)

ਸਰਦਾਰ ਰਾਜੇ ਤੈ ਮੁਸਾਹਿਬ ਸਾਹਿਬ ਬਡੇ, ਅਚਰਜ ਥੀਏ ਹੇਰਿ ਕਾਰ ਤਿਨ ਕੇਰ ਪੈ।
ਦੋਸ਼ਹੀਨ ਓਸ ਸਮੇਂ ਰਾਮ ਸਿੰਘ ਕੋ, ਰੰਗੂਨ ਭੇਜ ਦੀਓ ਅੰਗਰੇਜ਼ੈਂ ਖੂਬ ਸੋਚ ਫੇਰ ਪੈ।
ਔਰ ਹੁਤੇ ਸੂਬੇ ਜੇਈ ਕੰਹੂ ਕੰਹੂ ਭੇਜੇ ਤੇਈ, ਜੋਰ ਤੋਰ ਦੀਓ ਏਸ ਪੰਥ ਕੋ ਬਧੇਰ ਪੈ।
ਰਾਮ ਸਿੰਘ ਜੂ ਕੀ ਠੌਰ ਬੁੱਧ ਸਿੰਘ ਭਾਈ ਤਾਂਹਿ, ਅਬਿ ਹੈ ਮਹੰਤ ਕੰਤ ਕੂਕਯੋਂ ਕਾ ਹੇਰ ਪੈ।

—ਸਰਦਾਰ, ਰਾਜੇ, ਅਹਿਲਕਾਰ ਤੇ ਵੱਡੇ ਵੱਡੇ ਅਫਸਰ ਉਹਨਾਂ ਦੀ ਕਾਰ (ਕੁਰਬਾਨੀ ਦ ਕਾਰਜ) ਵੇਖ ਕੇ ਅਸਚਰਜ ਰਹਿ ਗਏ।

—ਅੰਗਰੇਜ਼ਾਂ ਨੇ ਖੂਬ ਸੋਚ ਵਿਚਾਰ ਕਰਕੇ ਉਸ ਸਮੇਂ ਦੋਸ਼-ਹੀਣ ਗੁਰੂ ਰਾਮ ਸਿੰਘ ਨੂੰ ਰੰਗੂਨ ਭੇਜ ਦਿਤਾ।

—ਇਸ ਪੰਥ ਦਾ ਬਹੁਤਾ ਜ਼ੋਰ ਤੋੜਣ ਵਾਸਤੇ ਹੋਰ ਜਿਹੜੇ ਸੂਬੇ ਸਨ ਉਹ ਵੱਖ ਵੱਖ ਥਾਵਾਂ ਤੇ ਭੇਜ ਦਿਤੇ।

—ਰਾਮ ਸਿੰਘ ਜੀ ਦੀ ਥਾਂ ਉਹਨਾਂ ਦੇ ਭਰਾ ਬੁੱਧ ਸਿੰਘ ਜੀ ਹੁਣ ਕੂਕਿਆਂ ਦੇ ਸੁਆਮੀ ਦੇ ਰੂਪ ਵਿਚ ਦਿਸਦੇ ਹਨ।

(੨੮)

ਠਟਤ ਭਵਾਨੀ ਕੀ ਉਪਾਸ਼ਨਾ ਪਠਤ ਬਾਨੀ, ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈਂ।
ਸੁਕਲ ਬਸਨ ਮਾਲਾ ਸੂਧੀ ਦਸਤਾਰ ਦਾਢੀ, ਕਰਿ ਹੈਂ ਹਮਨ ਪਾਠ ਗ੍ਰੰਥ-ਗੁਰੂ ਜੂ ਕੇ ਹੈਂ।
ਦਸਮੇਂ ਗੁਰੂ ਕੇ ਸਿੰਘ ਸਾਦਿਕ ਸਹੀਂ ਹੈਂ ਸਭਿ, ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।
ਹੇਰੇ ਜੈਸੇ ਲੱਖਣ ਹੈਂ ਟੇਰੇ ਤੈਸੇ ਗਯਾਨ ਸਿੰਘ, ਐਸੇ ਪਰਸਿੱਧ ਹੀ ਅਬਿਧ ਸਿੱਖ ਕੂਕੇ ਹੈਂ।

—ਉਹ ਦ੍ਰਿੜਤਾ ਨਾਲ ਭਵਾਨੀ ਦੀ ਉਪਾਸ਼ਨਾ ਕਰਦੇ ਹਨ, ਬਾਣੀ ਪੜ੍ਹਦੇ ਹਨ ਅਤੇ ਵਾਹਿਗੁਰੂ ਨਾਮ ਦਾ ਲਗਾਤਾਰ ਰਟਣ ਕਰਦੇ ਹਨ;

—ਉਹਨਾਂ ਦੇ ਬਸਤਰ ਤੇ ਮਾਲਾ ਚਿੱਟੇ ਹਨ, ਉਹਨਾਂ ਦੀ ਸਿਧੀ ਦਸਤਾਰ ਅਤੇ ਖੁਲੀ ਦਾਹੜੀ ਹੈ। ਉਹ ਹਵਨ ਅਤੇ ਗੁਰੂ ਗਰੰਥ ਜੀ ਦੇ ਪਾਠ ਕਰਦੇ ਹਨ।

—ਉਹ ਸਾਰੇ ਹੀ ਦਸਵੇਂ ਗੁਰੂ ਜੀ ਦੇ ਸਹੀ ਸਿਦਕੀ ਸਿੱਖ ਹਨ। ਉਹਨਾਂ ਵਿਚ ਸੁਭ ਰਾਜ ਲੈਣ ਦੀ ਲਾਲਸਾ ਅਚੁੱਕ ਹੈ।

—ਉਹਨਾਂ ਦੇ ਜਿਹੋ ਜਿਹੇ ਲਛਣ ਵੇਖੇ ਹਨ ਓਹੋ ਜਿਹੇ ਗਯਾਨ ਸਿੰਘ ਨੇ ਵਰਣਨ ਕੀਤੇ ਹਨ। ਐਸੇ ਪਰਸਿੱਧ ਅਤੇ ਅਡੋਲ ਨਿਸਚੇ ਵਾਲੇ ਸਿੱਖ ਕੂਕੇ ਹਨ।

**ਨੋਟ :**—ਉਪ੍ਰੋਕਤ ਅਠਾਈ ਕਬਿਤਾਂ ਤੋਂ ਇਲਾਵਾ ਵੀ ਗਿਆਨੀ ਗਿਆਨ ਸਿੰਘ ਜੀ ਨੇ ਨਾਮਧਾਰੀਆਂ ਅਥਵਾ ਕੂਕੇ ਸਿੰਘਾਂ ਬਾਰੇ ਆਪਣੀਆਂ ਰਚਨਾਵਾਂ ਵਿਚ ਟਿੱਪਣੀਆਂ ਕੀਤੀਆਂ ਹਨ। ਇਕ ਥਾਂ ਆਪਣੀ ਮਹਾਨ ਰਚਨਾ ਪੰਥ ਪ੍ਰਕਾਸ਼ ਵਿਚ ਹੀ ਅਤੇ ਦੂਸਰੀ 'ਭੁਪਿੰਦ੍ਰਾਨੰਦ' ਗ੍ਰੰਥ ਵਿਚ।

ਭੁਪਿੰਦ੍ਰਾਨੰਦ ਗ੍ਰੰਥ ਦੇ ਪੰਨਾ ੩੦-੩੧ ਤੇ ਦਰਜ ਹੈ :

ਸ੍ਰੀ ਰਾਮ ਸਿੰਘ ਕੂਕੇ ਪਹਿਲੇ ਅਨੰਦ ਸੁਛੰਦ ਪੜਾਏ ਸਹਿਲੇ
ਤਿਨਕੋ ਦੇਖ ਔਰ ਸਿਖ ਘਨੇ ਲਗੇ ਆਨੰਦ ਪੜ੍ਹਾਵਨ ਤਨੇ

—ਸਭ ਤੋਂ ਪਹਿਲਾਂ ਸ੍ਰੀ ਰਾਮ ਸਿੰਘ ਕੂਕੇ ਨੇ (ਵਿਆਹ ਸਮੇਂ) ਸੌਖੇ ਅਨੰਦ ਲਾਵਾਂ ਸਮੇਤ ਪੜ੍ਹਾਏ।
—ਉਹਨਾਂ ਨੂੰ ਵੇਖ ਕੇ ਹੋਰ ਬਹੁਤ ਸਾਰੇ ਸਿੱਖ ਤਦ ਤੋਂ ਆਨੰਦ ਪੜ੍ਹਾਵਨ ਲਗੇ।
ਇਸ ਦਾ ਭਾਵ ਹੈ ਕਿ ਗੁਰੂ ਰਾਮ ਸਿੰਘ ਜੀ ਨੇ ਸਿੱਖਾਂ ਵਿਚ ਅਨੰਦ ਕਾਰਜ ਦੀ ਰੀਤ ਤੋਰੀ।

ਪੰਥ ਪ੍ਰਕਾਸ਼, ਭਾਸ਼ਾ ਵਿਭਾਗ ਪੰਜਾਬ ਪੰਨਾ ੫੧੮-੧੯ ਉਤੇ ਵੀ ਨਾਮਧਾਰੀਆਂ ਬਾਰੇ ਟਿੱਪਣੀ ਦਰਜ ਹੈ। ਚਲਦਾ ਪ੍ਰਸੰਗ ਬੰਦਦੀ ਸਿੰਘਾਂ ਦੀਆਂ ਸ਼ਹੀਦੀਆਂ ਦਾ ਹੈ ਕਿਵੇਂ ਉਹਨਾਂ ਨੇ ਚਾਂਦਨੀ ਚੌਕ ਵਿਚ ਰੋਜ਼ ਹੱਸ ਹੱਸ ਕੇ ਸ਼ਹੀਦੀਆਂ ਪਾਈਆਂ। ਇਕ ਦੂਜੇ ਤੋਂ ਵਧ ਵਧ ਕੇ ਸ਼ਹੀਦ ਹੋਏ। ਇਸ ਪ੍ਰਸੰਗ ਨੂੰ ਬਹੁਤ ਮਾਰਮਕ ਢੰਗ ਨਾਲ ਬਿਆਨ ਕਰਦਿਆਂ ਵਿਚੋਂ ਹੀ ਕੱਟ ਕੇ ਉਹ ਲਿਖਦੇ ਹਨ।

## ਦੋਹਰਾ

ਉਨ ਸਿੰਘਨ ਕਾ ਹਾਲ ਤੋ ਲਿਖਿਓ ਕਿਤਾਬਨ ਮਾਂਹਿ।
ਹਮ ਨਿਜ ਨੈਨਨ ਜੋ ਪਿਖਿਓ ਸੋ ਅਬ ਸਾਚ ਸੁਨਾਂਹਿ।

—ਬੰਦਦੀ ਸਿੰਘਾਂ ਦਾ ਹਾਲ ਤਾਂ ਇਤਿਹਾਸ ਦੀਆਂ ਕਿਤਾਬਾਂ 'ਚ ਲਿਖਿਆ ਹੈ।
—ਮੈਂ ਜੋ ਆਪਣੀਆਂ ਅੱਖਾਂ ਨਾਲ ਵੇਖਿਆ ਹੈ ਉਹ ਹੁਣ ਸੱਚ ਸੁਣਾਉਂਦਾ ਹਾਂ।

## ਚੌਪਈ

ਸੰਮਤ ਉਨੀਸੈ ਅਠਾਈ, ਕੂਕੇ ਸਿੰਘ ਮਿਲੇ ਤਬ ਆਈ।
ਜੋ ਬੂਚੜ ਗਊਆਂ ਥੇ ਮਾਰਤ। ਤਿਨ ਕੋ ਸਿੰਘ ਭਏ ਬਿਦਾਰਤ।
ਜਬ ਸਿੰਘ ਸਾਠਕ ਪਕੜੇ ਗਏ। ਫੜੇ ਮਲੇਰ ਕੋਟਲੇ ਆਏ।
ਉਨ ਹਿਤ ਹੁਕਮ ਅੰਗਰੇਜ਼ੀ ਆਯੋ। ਇਨ ਕੋ ਤੋਪਨ ਸੰਗ ਉਡਾਯੋ।
ਜਬ ਇਹੁ ਹੁਕਮ ਉਨੈਂ ਸੁਨ ਪਾਯੋ। ਖੁਸ਼ੀ ਭਏ ਅਤਿ ਹੀਯ ਹੁਲਸਾਯੋ।
ਮੁਖ ਪਰ ਲਾਲੀ ਚਢੀ ਬਧੇਰੇ। ਗਾਵਤ ਗੁਰ ਕੇ ਸ਼ਬਦ ਉਚੇਰੇ।
ਦੀਵੇ ਪਰ ਜਯੋਂ ਆਇ ਪਤੰਗੇ। ਤਯੋਂ ਤੋਪਨ ਦਿਸ ਜਾਇ ਨਿਸ਼ੰਗੇ।
ਉਡੇ ਖੁਸ਼ੀ ਹ੍ਵੈ ਹ੍ਵੈ ਕਰ ਸਾਰੇ। ਜਰਾ ਨ ਕੀਨੇ ਪਰਾਨ ਪਯਾਰੇ।
ਇਹ ਹਮ ਨੇ ਖੁਦ ਨੈਨ ਨਿਹਾਰੇ। ਦੇਖਤ ਥੇ ਜੋ ਲੋਗ ਅਪਾਰੇ।
ਹਰੇ ਨਿਹਾਰ ਤਿਨੈ ਪਿਖ ਸਾਰੇ।
ਇਹੁ ਸਿੰਘਨ ਕੀ ਰੀਤੀ ਵਰਹੈ। ਸ਼ਸਤ੍ਰ ਕੀ ਮ੍ਰਿਤ ਤੈ ਨਾਹਿ ਡਰਹੈ।
ਸੰਮੁਖ ਸੱਤ੍ਰ ਜੰਗ ਮੈਂ ਜੈਹੈਂ ਮਰਨ ਮਾਰਨੋ ਨਾਹਿ ਟਰੈ ਹੈਂ।

—ਸੰਮਤ ਉਨੀ ਸੌ ਅਠਾਈ ਵਿਚ ਕੂਕੇ ਸਿੰਘਾਂ ਨਾਲ ਮੇਲ ਹੋਇਆ।
—ਜੋ ਬੂਚੜ ਗਊਆਂ ਨੂੰ ਮਾਰਦੇ ਸਨ, ਉਹਨਾਂ ਨੂੰ ਸਿੰਘਾਂ ਨੇ ਖਤਮ ਕਰ ਦਿਤਾ।
—ਜਦੋਂ ਸੱਠ ਕੁ ਸਿੰਘ ਪਕੜੇ ਗਏ। ਉਹਨਾਂ ਨੂੰ ਫੜ ਕੇ ਮਲੇਰ ਕੋਟਲੇ ਲਿਆਂਦਾ ਗਿਆ।

—ਉਹਨਾਂ ਦੇ ਵਾਸਤੇ ਅੰਗਰੇਜ਼ ਹਾਕਮਾਂ ਵਲੋਂ ਇਹ ਹੁਕਮ ਆਇਆ ਕਿ ਇਹਨਾਂ ਨੂੰ ਤੋਪਾਂ ਨਾਲ ਉਡਾ ਦਿਓ।

—ਜਦੋਂ ਇਹ ਹੁਕਮ ਉਹਨਾਂ (ਸਿੰਘਾਂ) ਨੇ ਸੁਣਿਆ ਤਾਂ ਉਹ ਖੁਸ਼ ਹੋ ਗਏ ਉਹਨਾਂ ਦਾ ਹਿਰਦਾ ਅਤਿਅੰਤ ਚਾਅ/ਉਤਸਾਹ ਨਾਲ ਭਰ ਗਿਆ।

—ਉਹਨਾਂ ਦੇ ਮੁਖ ਤੇ ਬਹੁਤ ਲਾਲੀ ਚੜ੍ਹ ਗਈ। ਉਹ ਗੁਰੂ ਜੀ ਦੇ ਸ਼ਬਦ ਉਚੀ ਆਵਾਜ਼ ਵਿਚ ਗਾਉਣ ਲਗ ਪਏ।

—ਜਿਵੇਂ ਦੀਵੇ ਉਤੇ ਪਤੰਗੇ ਆਉਂਦੇ ਹਨ ਓਵੇਂ ਹੀ ਤੋਪਾਂ ਵਲ ਨਿਸੰਗ (ਬਗੈਰ ਸੰਗ) ਤੋਂ ਧਾਂਵਦੇ।
—ਉਹ ਸਾਰੇ ਹੀ ਖੁਸ਼ੀ ਖੁਸ਼ੀ ਤੋਪਾਂ ਅਗੇ ਉਡੇ। ਉਹਨਾਂ ਜ਼ਰਾ ਵੀ ਪਰਾਨਾਂ ਨੂੰ ਪਿਆਰ ਨਾ ਕੀਤਾ।
—ਇਹ ਅਸਾਂ ਅਪਣੀਆਂ ਅੱਖਾਂ ਨਾਲ ਵੇਖਿਆ। ਜੋ ਅਪਾਰ ਲੋਕ ਓਥੇ ਇਕੱਠੇ ਸਨ ਉਹਨਾਂ ਵੀ ਵੇਖਿਆ।

—ਉਹਨਾਂ ਨੂੰ ਵੇਖ ਕੇ ਸਭ ਹੈਰਾਨ ਹੋ ਰਹੇ ਸਨ। ਇਹ ਸਿੰਘਾਂ ਦੀ ਰੀਤ ਨੂੰ ਵਰ ਰਹੇ ਸਨ। ਉਹ ਸ਼ਸਤਰਾਂ ਦੁਆਰਾ ਮੌਤ ਤੋਂ ਨਹੀਂ ਡਰਦੇ।

—ਉਹ ਜੰਗ ਵਿਚ ਦੁਸ਼ਮਣ ਦੇ ਸਾਹਮਣੇ ਜਾਂਦੇ ਹਨ। ਉਹ ਮਰਨ ਮਾਰਨੋਂ ਨਹੀਂ ਟਲਦੇ।

# ਜੰਗਲ ਦੀਆਂ ਆਵਾਜ਼ਾਂ

ਸਦਰਿੱਦ-ਦੀਨ ਏਨੀ
ਅਨੁ: —ਨਰਿੰਜਨ ਸਿੰਘ ਸਾਥੀ—

(ਸਦਰਿੱਦ-ਦੀਨ ਏਨੀ (੧੮੭੮-੧੯੫੪) ਸੋਵੀਅਤ ਰੂਸ ਦੀ ਤਾਜਿਕ ਤੇ ਉਜ਼ਬੇਕ ਭਾਸ਼ਾ ਦੇ ਪ੍ਰਸਿੱਧ ਲੇਖਕ ਸਨ। ਹੋਰ ਪੁਸਤਕਾਂ ਤੋਂ ਇਲਾਵਾ ਉਹਨਾਂ ਨੇ 'ਬੁਖ਼ਾਰਾ: ਕੁਝ ਯਾਦਾਂ' ਦੇ ਨਾਂ ਹੇਠ ਅਪਣੀ ਸਵੈ-ਜੀਵਨੀ ਵੀ ਲਿਖੀ। ਉਹ ਪਿੰਡ ਦੇ ਜੰਮ-ਪਲ ਇਕ ਸਾਦਾ ਇਨਸਾਨ ਸਨ। ਉਨ੍ਹਾਂ ਦੀ ਲਿਖਤ ਵੀ ਸਰਲ ਸਾਦਾ ਤੇ ਰੋਚਕ ਹੈ। ਇਥੇ ਉਹਨਾਂ ਦੀ ਸਵੈ-ਜੀਵਨੀ ਵਿਚੋਂ ਬਚਪਨ ਦੀ ਇਕ ਯਾਦ ਪੇਸ਼ ਕੀਤੀ ਜਾਂਦੀ ਹੈ।—ਅਨੁਵਾਦਕ)

ਸਾਡੇ ਘਰ ਤੋਂ ਥੋੜ੍ਹੀ ਦੂਰ ਇਕ ਪਹਾੜੀ ਸੀ। ਉਸ ਦੀ ਚੋਟੀ ਉਤੇ ਇਕ ਪੁਰਾਣਾ ਮਕਬਰਾ ਬਣਿਆ ਹੋਇਆ ਸੀ। ਉਸ ਦੇ ਆਲੇ-ਦੁਆਲੇ ਕਈ ਹੋਰ ਛੋਟੀਆਂ ਛੋਟੀਆਂ ਕਬਰਾਂ ਸਨ। ਪਹਾੜੀ ਦੇ ਇਕ ਪਾਸੇ ਇਕ ਗੁਫਾ ਹੁੰਦੀ ਸੀ। ਲੋਕ ਕਹਿੰਦੇ ਸਨ ਕਿ ਇਸ ਗੁਫਾ ਵਿਚ ਇਕ ਬਹੁਤ ਵੱਡੀ ਸਰ੍ਹਾਲ ਰਹਿੰਦੀ ਹੈ। ਰਾਤ ਨੂੰ ਜਦੋਂ ਸਾਰਾ ਪਿੰਡ ਘੂਕ ਸੌਂ ਜਾਂਦਾ ਤਾਂ ਇਹ ਸਰ੍ਹਾਲ ਅਪਣੀ ਖੱਡ ਵਿਚੋਂ ਬਾਹਰ ਨਿਕਲਦੀ ਤੇ ਦਰਿਆ ਜ਼ੇਰਾਵ-ਸ਼ਾਨ ਵੱਲ ਤੁਰ ਪੈਂਦੀ। ਦਰਿਆ ਦੇ ਕੰਢੇ ਬੈਠ ਕੇ ਜਦੋਂ ਉਹ ਅਪਣਾ ਮੂੰਹ ਖੋਲ੍ਹਦੀ ਤਾਂ ਉਸਦਾ ਜਬਾੜਾ ਦਰਿਆ ਦੇ ਥੱਲੇ ਜਾ ਲਗਦਾ ਤੇ ਉਪਰਲੇ ਜਬਾੜੇ ਦੇ ਭਿਆਨਕ ਦੰਦ ਪਾਣੀ ਉਪਰ ਲਿਸ਼ਕਦੇ। ਉਹ ਰੱਜ ਕੇ ਪਾਣੀ ਪੀਂਦੀ ਤੇ ਅਪਣੀ ਖੱਡ ਵੱਲ ਤੁਰ ਪੈਂਦੀ। ਮੰਦੇ ਭਾਗਾਂ ਨੂੰ ਜੇ ਕੋਈ ਉਸ ਦੇ ਰਾਹ ਵਿਚ ਆ ਜਾਂਦਾ ਤਾਂ ਉਹ ਉਸ ਨੂੰ ਜਿਉਂਦੇ ਨੂੰ ਹੀ ਨਿਗਲ ਜਾਂਦੀ। ਇਕੋ ਇਕ ਚੀਜ਼ ਜਿਸ ਤੋਂ ਸਰਾਲ ਡਰਦੀ ਸੀ, ਉਹ ਹਵਾ ਸੀ। ਜਦੋਂ ਤੇਜ਼ ਹਵਾ ਚਲਦੀ ਤਾਂ ਉਹ ਭੈ-ਭੀਤ ਹੋਈ ਅਪਣੀ ਖੱਡ ਵਿਚ ਬੈਠੀ ਹੂੰਗਰਦੀ ਰਹਿੰਦੀ।

ਛੋਟਾ ਹੋਣ ਕਾਰਨ ਮੈਂ ਇਹੋ ਜਹੀਆਂ ਕਹਾਣੀਆਂ ਨੂੰ ਸੱਚ ਮੰਨ ਲੈਂਦਾ ਸਾਂ। ਸਭ ਤੋਂ ਭਿਆਨਕ ਕਹਾਣੀ ਉਸ ਰਾਖਸ਼ ਦੀ ਸੀ, ਜਿਸ ਦੇ ਸੱਤ ਸਿਰ ਸਨ। ਉਹ ਛੋਟੇ ਬੱਚਿਆਂ ਨੂੰ ਖਾ ਜਾਂਦਾ ਸੀ। ਆਖ਼ਰ ਉਹ ਕੋਹ-ਕਾਫ ਦੇ ਪਹਾੜ ਉਤੇ ਬਹਾਦਰ ਰੁਸਤਮ ਦੇ ਹਥੋਂ ਮਾਰਿਆ ਗਿਆ। ਭਾਵੇਂ ਉਹ ਮਰ ਗਿਆ ਸੀ, ਮੈਂ ਫੇਰ ਵੀ ਉਸ ਤੋਂ ਬਹੁਤ ਡਰਦਾ ਸਾਂ।

ਜਦੋਂ ਕਦੀ ਤੇਜ਼ ਹਵਾ ਚਲਦੀ ਤਾਂ ਮੇਰਾ ਧਿਆਨ ਮਕਬਰੇ ਵੱਲ ਚਲਾ ਜਾਂਦਾ। ਮੈਨੂੰ ਇੰਜ ਸੁਣਾਈ ਦਿੰਦਾ, ਜਿਵੇਂ ਉਥੇ ਕੋਈ ਰੋ ਰਿਹਾ ਹੋਵੇ। ਮਕਬਰੇ ਵਾਲੀ ਪਹਾੜੀ ਉਤੇ ਝਾੜ-ਝੰਖਾਰ ਉਗੇ ਹੋਏ ਸਨ। ਜੰਗਲ ਐਨਾ ਸੰਘਣਾ ਸੀ ਕਿ ਕੋਈ ਬੰਦਾ ਉਧਰ ਜਾਣ ਦਾ ਹੀਆ ਨਹੀਂ ਸੀ ਕਰਦਾ ਰਾਤ ਨੂੰ ਉਥੋਂ ਇੰਜ ਆਵਾਜ਼ਾਂ ਆਉਂਦੀਆਂ, ਜਿਵੇਂ ਉਥੇ ਕੋਈ ਕਰਾਹ ਰਿਹਾ ਹੋਵੇ, ਹਉਕੇ ਭਰ ਰਿਹਾ ਹੋਵੇ ਤੇ ਡੁਸਕ-ਡੁਸਕ ਕੇ ਰੋ ਰਿਹਾ ਹੋਵੇ। ਪਿੰਡ ਦੇ ਲੋਕ ਕਹਿੰਦੇ, ਇਹ ਭੂਤਾਂ-ਚੁੜੇਲਾਂ ਦੀਆਂ ਆਵਾਜ਼ਾਂ ਸਨ। ਮੈਨੂੰ ਜੰਗਲ ਤੋਂ ਵੀ ਬਹੁਤ ਡਰ ਲਗਦਾ ਸੀ।

ਇਕ ਰਾਤ ਮੈਂ ਤੇ ਮੇਰਾ ਅੱਬਾ ਘਰ ਵਿਚ ਇਕੱਲੇ ਸਾਂ। ਹਵਾ ਜਿਵੇਂ ਮਰ ਗਈ ਸੀ। ਹਰ ਪਾਸੇ ਚੁੱਪ-ਚਾਂ ਛਾਈ ਹੋਈ ਸੀ। ਅਸੀਂ ਦੋਵੇਂ ਘਰ ਦੇ ਵਿਹੜੇ ਵਿਚ ਥੜ੍ਹੇ ਉਤੇ ਸੁੱਤੇ ਹੋਏ ਸਾਂ, ਚਾਰੇ ਪਾਸੇ ਘੁੱਪ ਹਨੇਰਾ ਸੀ। ਅੱਬਾ ਮੇਰੇ ਨਾਲੋਂ ਉਠਿਆ ਤੇ ਵਿਹੜੇ ਦੇ ਬਾਹਰ ਛੋਟੇ ਜਿਹੇ ਬਗੀਚੇ ਵਿਚ ਚਲਾ ਗਿਆ। ਅੱਜ ਦਿਨੇ ਬਗੀਚੇ ਨੂੰ ਪਾਣੀ ਦਿਤਾ ਸੀ। ਇਕ ਨੀਵੇਂ ਥਾਂ ਖਲੋਤੇ ਪਾਣੀ ਨੂੰ ਉਹ ਰੜਕੇ ਨਾਲ ਖਿਲਾਰਨ ਲਗ ਪਿਆ।

ਜਦੋਂ ਅੱਬਾ ਉਠ ਕੇ ਗਿਆ ਤਾਂ ਮੇਰੇ ਦੁਆਲੇ ਜਿਵੇਂ ਹਨੇਰੇ ਦੀਆਂ ਤਹਿਆਂ ਦੂਣੀਆਂ-ਤੀਣੀਆਂ ਹੋ ਗਈਆਂ। ਸੱਤ ਸਿਰਾਂ ਵਾਲਾ ਰਾਖਸ਼ ਮੇਰੇ ਦਿਮਾਗ ਵਿਚ ਉਠ ਖੜੋਤਾ। ਇਕ ਬਿੱਲੀ ਥੜ੍ਹੇ ਦੇ ਕੋਲੋਂ ਦੀ ਦੌੜਦੀ ਹੋਈ ਲੰਘ ਗਈ। ਇਕ ਕੁੱਤਾ ਨੇੜੇ ਜਿਹੇ ਆ ਕੇ ਖਲੋ ਗਿਆ ਤੇ ਜਿਵੇਂ ਉਥੇ ਹੀ ਜਾਮ ਹੋ ਗਿਆ। ਮੈਂ ਉਸ ਨੂੰ ਨੇੜੇ ਹੋ ਕੇ ਦੇਖਣ ਦੀ ਕੋਸ਼ਿਸ਼ ਕੀਤੀ ਤਾਂ ਉਥੇ ਇਕ ਖੋਤਾ ਖੜ੍ਹਾ ਸੀ, ਜਿਸ ਦਾ ਇਕ ਕੰਨ ਖੜਾ ਤੇ ਦੂਜਾ ਲਟਕਿਆ ਹੋਇਆ ਸੀ। ਹੌਲੀ ਹੌਲੀ ਉਸ ਦਾ ਕੱਦ ਵੱਡਾ ਹੋਣ ਲਗਾ ਤੇ ਉਹ ਕੋਠੇ ਜਿੰਨਾ ਉੱਚਾ ਹੋ ਗਿਆ। ਉਸ ਦੇ ਕੰਨ ਤੂਤ ਦੇ ਪੱਤਿਆਂ ਨਾਲ ਛੁਹਣ ਲੱਗੇ। ਮੈਂ ਸਮਝ ਗਿਆ ਕਿ ਮੇਰੇ ਮੂਹਰੇ ਹਨੇਰੇ ਵਿਚ ਸੱਤ ਸਿਰਾਂ ਵਾਲਾ ਰਾਖਸ਼ ਝੂਮ ਰਿਹਾ ਹੈ। ਸਾਰਾ ਜ਼ੋਰ ਜਾ ਕੇ ਮੈਂ ਚੀਕ ਮਾਰੀ, "ਮਰ ਗਿਆ ਉਇ......ਬਚਾਓ, ਬਚਾਓ!"

"ਕੀ ਹੋਇਆ ਪੁੱਤਰ, ਕੀ ਹੋਇਆ?" ਅੱਬਾ ਦੀ ਆਵਾਜ਼ ਗੂੰਜੀ। ਅੱਬਾ ਦਾ ਬੋਲ ਸੁਣ ਕੇ ਰਾਖਸ਼ ਇਕ ਦਮ ਅਲੋਪ ਹੋ ਗਿਆ।

ਅੱਬਾ ਨੇ ਪੁੱਛਿਆ, "ਆਖ਼ਰ ਹੋਇਆ ਕੀ, ਪੁੱਤਰ?" ਮੈਂ ਕਿਹਾ, "ਹੁਣੇ ਹੀ ਮੇਰੇ ਸਾਹਮਣੇ ਹਨੇਰੇ ਵਿਚ ਕਾਲਾ ਦਿਉ ਝੂਮ ਰਿਹਾ ਸੀ। ਸ਼ਾਇਦ ਉਹ ਸਤ ਸਿਰਾਂ ਵਾਲਾ ਰਾਖਸ਼ ਸੀ!"

ਅੱਬਾ ਇਕ ਦਮ ਹੱਸ ਪਿਆ । ਕਹਿਣ ਲੱਗਾ, "ਪੁਰਾਣੇ ਸਮਿਆਂ ਵਿਚ ਇਕ ਬਹੁਤ ਵੱਡਾ ਆਲਮ-ਫਾਜ਼ਲ ਹੋਇਆ ਹੈ। ਜਿਸ ਦਾ ਨਾਂ ਸ਼ੇਖ ਸਾਅਦੀ ਸੀ। ਉਸ ਨੇ ਕਿਹਾ ਹੈ, "ਸ਼ੈਤਾਨ ਤੋਂ ਕਦੀ ਨਾ ਡਰੋ। ਉਹ ਕਦੀ ਕਿਸੇ ਇਨਸਾਨ ਨੂੰ ਨਹੀਂ ਛੁੰਹਦਾ। ਹਾਂ, ਸ਼ੈਤਾਨ ਦੀ ਰੂਹ ਵਾਲੇ ਬੰਦਿਆਂ ਤੋਂ ਜ਼ਰੂਰ ਡਰੋ।" ਸੋ ਯਾਦ ਰਖੀਂ, ਸ਼ੈਤਾਨ ਤੇ ਬਦ-ਰੂਹਾਂ ਤੇਰਾ ਕੁਝ ਨਹੀਂ ਵਿਗਾੜ ਸਕਦੀਆਂ, ਕਿਉਂਕਿ ਇਨਸਾਨ ਉਹਨਾਂ ਤੋਂ ਵਡੀ ਸ਼ੈਅ ਹੈ। ਜੇ ਫੇਰ ਵੀ ਤੈਨੂੰ ਕਦੀ ਐਸੀ-ਵੈਸੀ ਚੀਜ਼ ਦਾ ਝਾਉਲਾ ਪਵੇ ਤਾਂ ਸ਼ੇਖ ਸਾਅਦੀ ਦੇ ਲਫਜ਼ ਚੇਤੇ ਕਰ ਲਈਂ। ਉਸ ਨੇ ਕਦੀ ਕੋਈ ਝੂਠੀ ਗੱਲ ਨਹੀਂ ਆਖੀ।"

"ਸ਼ੈਤਾਨ ਦੀ ਰੂਹ ਵਾਲੇ ਬੰਦੇ ਕਿਹੋ ਜਿਹੇ ਹੁੰਦੇ ਹਨ ? ਉਹ ਸ਼ੈਤਾਨ ਨਾਲੋਂ ਵੀ ਵਧ ਖਤਰਨਾਕ ਕਿਉਂ ਹੁੰਦੇ ਨੇ ?"

"ਇਹੋ ਜਿਹੇ ਬੰਦੇ ਹਰ ਥਾਂ ਹੁੰਦੇ ਨੇ । ਇਥੇ ਸਾਡੇ ਪਿੰਡ ਵਿਚ ਹੀ ਕਈ ਹਨ। ਇਹ ਸ਼ੈਤਾਨ, ਭੋਲੇ-ਭਾਲੇ ਲੋਕਾਂ ਨੂੰ ਧੋਖਾ ਦੇ ਕੇ ਪੈਂਜੇ ਕਮਾਉਂਦੇ ਹਨ। ਸ਼ੈਤਾਨੀ ਕਰਕੇ ਉਨ੍ਹਾਂ ਨੂੰ ਬੜੀ ਖੁਸ਼ੀ ਹੁੰਦੀ ਏ। ਉਹ ਅਪਣੇ ਆਪ ਨੂੰ ਕਰਾਮਾਤੀ ਤੇ ਜਾਦੂਗਰ ਕਹਿੰਦੇ ਹਨ, ਤੇ ਹਰ ਤਰ੍ਹਾਂ ਦੇ ਸ਼ੈਤਾਨੀ ਕਾਰੇ ਕਰਦੇ ਹਨ।"

ਅੱਬਾ ਦੀਆਂ ਗੱਲਾਂ ਸੁਣ ਕੇ ਮੇਰਾ ਡਰ ਉੱਡ-ਪੁਡ ਗਿਆ। ਮਨ ਸ਼ਾਂਤ ਤੇ ਦਿਲ ਦਿਲੇਰ ਹੋ ਗਿਆ। ਪਰ ਜੰਗਲ ਤੇ ਗੁਫਾ ਤੋਂ ਮੈਨੂੰ ਅਜੇ ਵੀ ਡਰ ਲਗਦਾ ਸੀ। ਮੈਂ ਅੱਬਾ ਨੂੰ ਇਸ ਬਾਰੇ ਪੁਛਿਆ।

ਉਸ ਕਿਹਾ, "ਜੰਗਲ ਵਲੋਂ ਆਉਂਦੀ ਆਵਾਜ਼ ਗਿੱਦੜਾਂ ਦੀ ਹੈ। ਉਹ ਉਥੇ ਰਾਤ ਨੂੰ ਹਵਾਂਕਦੇ ਨੇ। ਕਲ੍ਹ ਮੈਂ ਤੈਨੂੰ ਵਿਖਾਵਾਂਗਾ ਕਿ ਗੁਫਾ ਵਿਚੋਂ ਰੋਣ ਦੀ ਆਵਾਜ਼ ਕਿਉਂ ਆਉਂਦੀ ਹੈ ?

ਅਗਲੇ ਦਿਨ ਗੁਫਾ ਵੱਲ ਜਾਣ ਤੋਂ ਪਹਿਲਾਂ ਮੇਰਾ ਅੱਬਾ ਇਕ ਖਾਲੀ ਜੱਗ ਲਿਆਇਆ ਤੇ ਮੈਨੂੰ ਕਿਹਾ, "ਇਸ ਜੱਗ ਵਿਚ ਫੂਕ ਮਾਰ, ਪੂਰੇ ਜ਼ੋਰ ਨਾਲ।"

ਜਦੋਂ ਮੈਂ ਫੂਕ ਮਾਰੀ ਤਾਂ ਜੱਗ ਵਿਚੋਂ ਇਕ ਲੰਮੀ ਆਵਾਜ਼ ਗੂੰਜੀ।

ਇਸ ਪਿਛੋਂ ਅਸੀਂ ਮਕਬਰੇ ਤੇ ਗਏ । ਸਰਾਲ ਤੋਂ ਡਰਦਾ ਪਹਿਲਾਂ ਮੈਂ ਇਥੇ ਕਦੀ ਨਹੀਂ ਆਇਆ ਸਾਂ। ਨਾ ਹੀ ਗੁਫਾ ਦੇਖੀ ਸੀ। ਮਕਬਰੇ ਕੋਲ ਪਹੁੰਚ ਕੇ ਅਸੀਂ ਦੇਖਿਆ ਕਿ ਪਹਾੜੀ ਦੀ ਢਲਾਣ ਉਤੇ ਇਕ ਥਾਂ ਟੋਆ ਪਿਆ ਹੋਇਆ ਸੀ। ਟੋਏ ਦੀ ਮਿੱਟੀ ਹੇਠਾਂ ਡਿੱਗਣ ਤੋਂ ਰੋਕਣ ਲਈ ਕਿਸੇ ਨੇ ਟੋਏ ਵਿਚ ਇੱਟਾਂ ਦੀ ਚਿਣਾਈ ਕਰਕੇ ਇਕ ਥਮਲਾ ਜਿਹਾ ਬਣਾ ਦਿਤਾ ਸੀ। ਟੋਏ ਦੇ ਅੰਨ ਹੇਠਾਂ ਇਕ ਡੂੰਘੀ ਗੁਫਾ ਸੀ। ਜਾਪਦਾ ਸੀ ਕਿ ਬਹੁਤ ਸਮਾਂ ਪਹਿਲਾਂ ਇਹ ਵੀ ਬੰਦੇ ਨੇ ਹੀ ਬਣਾਈ ਸੀ।

ਅੱਬਾ ਨੇ ਦਸਿਆ, "ਜਦੋਂ ਬਹੁਤ ਤੇਜ਼ ਹਵਾ ਚਲਦੀ ਹੈ ਤਾਂ ਉਹ ਸਿੱਧੀ ਇਸ ਟੋਏ ਵਿਚ ਟੱਕਰ ਮਾਰ ਕੇ ਗੁਫਾ ਵਿਚ ਜਾ ਵੜਦੀ ਹੈ। ਗੁਫਾ ਦੀਆਂ ਕੰਧਾਂ ਨਾਲ ਘਸਰਦੀ ਟਕਰਾਉਂਦੀ ਫੇਰ ਗੁਫਾ ਦੇ ਮੂੰਹ ਰਸਤੇ ਬਾਹਰ ਨਿਕਲ ਜਾਂਦੀ ਹੈ। ਪਿੰਡ ਵਾਸੀਆਂ ਨੂੰ ਜੋ ਕੁਰਲਾਉਂਦੀ ਜਿਹੀ ਆਵਾਜ਼ ਸੁਣਾਈ ਦਿੰਦੀ ਹੈ, ਉਹ ਗੁਫਾ ਵਿਚੋਂ ਜ਼ੋਰ ਨਾਲ ਵਾਪਸ ਨਿਕਲਦੀ ਹਵਾ ਦੀ ਗੂੰਜ ਹੁੰਦੀ ਹੈ।"

ਮੈਨੂੰ ਸੋਚੀਂ ਪਿਆ ਵੇਖ ਕੇ ਅੱਬਾ ਨੇ ਕਿਹਾ, "ਤੈਨੂੰ ਚੇਤਾ ਹੈ, ਜਦੋਂ ਤੂੰ ਜਗ ਵਿਚ ਫੂਕ ਮਾਰੀ ਸੀ ?...ਬਸ ਉਹੀ ਹੈ। ਪਰ ਜਗ ਛੋਟਾ ਸੀ, ਤੇ ਇਹ ਗੁਫਾ ਬਹੁਤ ਵਡੀ ਹੈ। ਤੇਰੀ ਫੂਕ ਕਮਜ਼ੋਰ ਸੀ ਤੇ ਹਵਾ ਉਸ ਨਾਲੋਂ ਹਜ਼ਾਰ ਗੁਣਾ ਤਾਕਤਵਰ ਹੈ। ਇਸੇ ਕਰਕੇ ਗੁਫਾ ਵਿਚੋਂ ਬਹੁਤ ਉੱਚੀ ਤੇ ਡਰਾਉਣੀ ਆਵਾਜ਼ ਨਿਕਲਦੀ ਹੈ !" ਮੇਰੀ ਸ਼ੰਕਾ ਦੂਰ ਹੋ ਗਈ ਤੇ ਸਰਾਲ ਦਾ ਡਰ ਵੀ ਕਾਫੂਰ ਹੋ ਗਿਆ, ਕਿਉਂਕਿ ਗੁਫਾ ਤਾਂ ਬਿਲਕੁਲ ਖਾਲੀ ਸੀ।

ਪਰ ਸਚੀ ਗਲ ਇਹ ਹੈ ਕਿ ਮੇਰਾ ਅਬਾ ਭੂਤਾਂ-ਪ੍ਰੇਤਾਂ ਨੂੰ ਮੰਨਦਾ ਸੀ। ਨਾਲ ਦੀ ਨਾਲ ਉਸ ਨੂੰ ਇਹ ਯਕੀਨ ਵੀ ਸੀ ਕਿ ਇਹ ਬੰਦੇ ਦਾ ਵਿਗਾੜ ਕੁਝ ਨਹੀਂ ਸਕਦੇ, ਕਿਉਂਕਿ ਇਹ ਗਲ ਸ਼ੇਖ ਸਾਅਦੀ ਨੇ ਆਖੀ ਸੀ। ਇਹ ਮਹਾ-ਕਵੀ ਕਦੀ ਗਲਤ ਗਲ ਨਹੀਂ ਸੀ ਕਹਿੰਦਾ। ×

---

—ਮੁੱਲਾ ਨਸਰੂਦੀਨ ਰੋਜ਼ ਸਵੇਰੇ ਨਮਾਜ਼ ਦੇ ਵੇਲੇ ਚੀਖ ਕੇ ਕਹਿੰਦਾ ਸੀ । 'ਹੇ ਪਰਮਾਤਮਾ' ਇੱਕ ਗੱਲ ਖਿਆਲ ਰੱਖੀਂ ਜਦ ਵੀ ਲਵਾਂਗਾ, ਪੂਰੇ ਸੌ ਰੁਪਏ ਲਵਾਂਗਾ। ਘੱਟ ਮੈਂ ਨਹੀਂ ਲਵਾਂਗਾ। ਜਦ ਵੀ ਤੂੰ ਦੇਣੇ ਹੋਣ ਤਾਂ ਸੌ ਦੀ ਪੂਰੀ ਥੈਲੀ ਸੁੱਟ ਦੇਵੀਂ। ਅਤੇ ਧਿਆਨ ਰੱਖੀਂ ਨੜਿਨਵੇਂ ਵੀ ਨਹੀਂ ਲਵਾਂਗਾ।

ਗੁਆਂਢ ਦਾ ਇੱਕ ਆਦਮੀ ਇਹ ਰੋਜ਼ ਸੁਣਦਾ ਸੀ। ਉਸ ਨੂੰ ਮਜ਼ਾਕ ਸੁੱਝਿਆ। ਉਸ ਨੇ ਕਿਹਾ ਕਿ ਰੋਜ਼ ਹੀ ਇਹ ਇੱਕੋ ਗੱਲ ਕਹੀ ਜਾਂਦਾ ਹੈ। ਅਤੇ ਨੜਿਨਵੇਂ ਤਾਂ ਇਹ ਲਵੇਗਾ ਨਹੀਂ। ਅਤੇ ਖ਼ਤਰਾ ਵੀ ਨਹੀਂ ਹੈ। ਅਤੇ ਉਸ ਨੇ ਇੱਕ ਥੈਲੀ ਵਿੱਚ ਨੜਿਨਵੇਂ ਰੁਪਈਏ ਰੱਖ ਕੇ, ਜਦ ਦੂਜੇ ਦਿਨ ਉਹ ਨਮਾਜ਼ ਪੜ੍ਹ ਰਿਹਾ ਸੀ, ਉਸਦੇ ਛੱਪਰ ਵਿਚੋਂ ਹੇਠਾਂ ਸੁਟ ਦਿੱਤੇ। ਮੁੱਲਾਂ ਨੇ ਨਮਾਜ਼ ਵਿੱਚੇ ਛੱਡ ਕੇ ਪਹਿਲਾਂ ਰੁਪਈਏ ਗਿਣੇ ਅਤੇ ਜ਼ੋਰ ਨਾਲ ਕਿਹਾ, "ਵਾਹ ਜੀ ਵਾਹ ਇੱਕ ਰੁਪਈਆ ਥੈਲੀ ਦਾ ਕੱਟ ਹੀ ਲਿਆ।"

# ਹਰਨਾਮ

—ਸਵਿਤੋਜ

ਹਰਨਾਮ ਹੁੰਦਾ ਤਾਂ ਆਪਣੇ ਬਾਰੇ ਲਿਖਿਆ ਇਹ ਆਰਟੀਕਲ ਪਾੜ ਦਿੰਦਾ। ਕਹਿੰਦਾ : ਇਨਫਾਰਮੇਸ਼ਨ ਨੇ ਤਾਂ ਪਹਿਲਾਂ ਹੀ ਸਾਡਾ ਦਿਮਾਗ ਖਰਾਬ ਕੀਤਾ ਹੋਇਆ ਹੈ। ਹੁਣ ਕਿਸੇ ਨੂੰ ਇਹ ਦੱਸਕੇ, ਕਿ ਹਰਨਾਮ ਮਰ ਗਿਆ ਹੈ ਕੀ ਕਰੋਗੇ ?

ਧਰਤੀ ਤੇ ਕੋਈ ਥਾਂ ਨਿਸਚਤ
ਨਹੀਂ ਕੀਤੀ ਜਾ ਸਕਦੀ
ਤੁਸੀਂ ਮੈਨੂੰ ਨਿਸਚਤ ਕਰਨ ਦੇ
ਆਹਰੇ ਕਿਉਂ ਲਗੇ ਹੋਏ ਹੋ
ਆਪਣੀ ਘਸਮੈਲੀ ਹਵਾੜ
ਥੋੜ੍ਹੀ ਪਰੇ ਰੱਖੋ ਤਾਂ ਕੀ ਹਰਜ ਹੈ।

ਉਸਨੇ ਹਵਾ ਨੂੰ ਕਹਿਣਾ ਸੀ ਆਪਣਾ ਰਸਤਾ ਲੈ ਐਵੇਂ ਮੁੰਡੇ ਦੇ ਕੰਨੀਂ ਫੂਕਾਂ ਨਾ ਮਾਰ, ਮੈਂ ਕਿਧਰੇ ਨਹੀਂ ਗਿਆ। ਉਹ 'ਸੱਚਮੁਚ ਦਾ ਮਰਨਾ' ਨਹੀਂ ਸੀ ਚਾਹੁੰਦਾ। ਕਿਉਂਕਿ ਲੋਕਾਂ ਨੇ ਉਸਨੂੰ ਇਕ ਵਾਰ ਨਹੀਂ ਅਨੇਕਾਂ ਵਾਰ ਆਪਣੇ ਮੋਢਿਆਂ ਤੇ ਚੁਕਿਆ ਸੀ। ਅਰਥੀ ਦਾ ਸੁਆਦ ਉਸ ਲਈ ਪੁਰਾਣਾ ਹੋ ਗਿਆ ਸੀ। ਉਹ ਚਾਹੁੰਦਾ ਸੀ, ਉਸਦੇ ਤੁਰ ਜਾਣ ਉਤੇ ਆਕਾਸ਼ ਵਿਚ ਬਸ ਇਕ ਲਾਲ ਬੱਤੀ ਜਗੇ/ਬੁਝੇ ਤੇ ਕੋਈ ਜਣਾ ਕਹੇ ਉਹ ਗਿਆ ਹਰਨਾਮ।

ਅਸੀਂ ਆਏ
ਚਲੇ ਵੀ ਗਏ
ਸਮੇਂ ਦੀ ਪਾਬੰਦੀ ਨੂੰ ਦਾਦ ਦਿਓ।

ਸਮੇਂ ਦੀ ਇਹ ਪਾਬੰਦੀ ਹਰ ਧੜਕਣ 'ਤੇ ਕਿਉਂ ਹੈ ? ਇਸ ਕਿਉਂ ਦਾ ਜਵਾਬ ਅੱਜ ਤੱਕ ਸਾਡੇ ਕੋਲ ਪ੍ਰਾਪਤ ਨਹੀਂ ? ਸਭ ਤੋਂ ਦੁੱਖਦਾਈ ਹੁੰਦਾ ਹੈ ਕਿਸੇ 'ਹੈ' ਨੂੰ 'ਸੀ' ਲਿਖਣਾ।

ਪਰ ਉਹ ਤਾਂ ਤੁਹਾਡੇ ਰਾਹਾਂ ਨੂੰ
ਕੀੜਿਆਂ ਦੀ ਤੋਰ ਕਹਿੰਦਾ
ਹੱਸਦਾ ਹੱਸਦਾ ਸੌਂ ਗਿਆ

—0—

ਬਸ ਇਕ ਰਾਤ ਹੋਵੇਗੀ
ਅਰਬਾਂ ਮੀਲ ਲੰਬੀ
ਸੱਜੇ ਖੱਬੇ ਨੀਂਦ ਹੀ ਨੀਂਦ
ਮੌਤ ਛੋਟੇ ਸ਼ੀਸ਼ੇ ਦੀ ਗੇਂਦ ਹੈ
ਸਾਫ਼ ਕ੍ਰਿਸਟਲ ਵਾਂਗ

ਪੰਜਾਬੀ ਕਾਵਿ-ਜਗਤ ਦੇ ਅਤਿ ਆਧੁਨਿਕ ਪੰਜ ਸ਼ਾਇਰਾਂ ਦੇ ਨਾਓਂ ਵੀ ਜੇ ਗਿਣੋ ਤਾਂ ਹਰਨਾਮ ਉਨ੍ਹਾਂ 'ਚੋਂ ਇਕ ਹੋਵੇਗਾ। ਹਰਨਾਮ ਇਕ ਪ੍ਰਤਿਭਾ ਦਾ ਨਾਓਂ :

ਮੇਰੇ ਸੱਚੇ ਜਾਂ ਝੂਠੇ ਸਾਬਤ ਹੋਣ ਤੱਕ
ਪੁਲਾਂ ਹੇਠੋਂ ਬਹੁਤ ਪਾਣੀ ਗੁਜ਼ਰ ਜਾਏਗਾ
ਮੈਂ ਧੁਰ ਅੰਦਰੋਂ ਤਹਿ ਤੱਕ ਕਿਤਨਾ ਚੰਗਾ ਹਾਂ
ਇਹ ਤਾਂ ਹਾਲੇ
ਹਵਾਵਾਂ ਨੂੰ ਵੀ ਪਤਾ ਨਹੀਂ ਲੱਗਾ
ਪਰ ਮੈਂ ਹੈਰਾਨ ਹਾਂ ਰਾਤੋ ਰਾਤ
ਸਭ ਬਕਰੀਆਂ ਨੂੰ ਕਿਵੇਂ ਪਤਾ ਲਗ ਲਗਿਆ।
ਕਿ ਮੇਰੀਆਂ ਲੱਤਾਂ 'ਤੇ
ਸ਼ਟਾਲੇ ਦੇ ਖੇਤ ਉੱਗ ਆਏ ਹਨ !!

ਹਰਨਾਮ ਇਕ ਬੇਬਾਕ ਸ਼ਾਇਰ। ਮੈਨੂੰ ਉਸਦਾ ਜਵਾਬ ਨਵੀਂ ਲੱਭਦਾ "ਜੇ ਆਪ ਮੁਹਾਰਾ ਚਲਦਾ ਪਹੀਆ ਤੁਹਾਡੀ ਸੋਚ ਵਿਚ ਸਫ਼ਰ ਕਰਨਾ ਸ਼ੁਰੂ ਕਰ ਦੇਵੇ ਤਾਂ ਕੋਈ ਮੁਸ਼ਕਿਲ ਨਹੀਂ—ਚੰਦਰਮਾ ਤੁਹਾਡੇ ਅੰਦਰ ਵੀ ਆਖ਼ਰੀ ਤੇ ਪਹਿਲਾ ਸਫ਼ਰ ਜਾਰੀ ਰੱਖੇਗਾ।"

ਮੁਸ਼ਕਿਲ ਤਾਂ ਕੁਝ ਵੀ ਨਹੀਂ
ਜਾਂ ਮੁਸ਼ਕਿਲ ਤਾਂ ਵਾਪਰਦੀ ਹੈ
ਜਦ ਅਜੀਬ ਤੇ ਅਣਹੋਣੀ
ਵਾਪਰ ਜਾਂਦੀ ਹੈ
ਜਿਵੇਂ ਮੇਰੇ ਮੋਢਿਆਂ ਦਾ
ਹੱਸਣਾ ਜਾਂ
ਰਾਤ ਦਾ ਆਪ ਮੁਹਾਰੇ
ਮੀਲਾਂ ਤੱਕ ਤੁਰੇ ਜਾਣਾ।

ਹਰਨਾਮ ਨੇ ਕਦੀ ਤਲੀਆਂ ਤੇ ਸਰ੍ਹੋਂ ਨਹੀਂ ਜਮਾਈ ਸਗੋਂ ਸਦਾ ਤਲੀਆਂ ਤੇ ਰੁੱਖਾਂ ਦੀ ਹੱਸਦੀ ਹੋਈ ਕਤਾਰ ਵਿਖਾਈ। ਉਹ ਚਾਹੁੰਦਾ ਤਾਂ 'ਚਾਲੂ ਜਿਹੀ ਸ਼ਾਇਰੀ' ਦੀਆਂ ਕੋਈ ਦਰਜਨ ਕੁ ਪੋਥੀਆਂ ਡਿਕਟੇਟ ਕਰਵਾ ਦਿੰਦਾ ਪਰ ਫਿਰ ਸਮੁੰਦਰ ਨੇ ਉਸਦੇ ਮੋਢਿਆਂ ਤੋਂ ਨਹੀਂ ਸੀ ਲੱਥਣਾ ਤੇ ਉਸਦੀ ਪੱਗ ਦੀ ਪੂਣੀ ਨਹੀਂ ਸੀ ਕਰਵਾਉਣੀ। ਭਲਾ ਉਹ ਸਮੁੰਦਰ ਦੀ ਨਰਾਜ਼ਗੀ ਕਿਵੇਂ ਸਹੇੜਦਾ ? ਉਸਨੂੰ 'ਸ਼ਇਰੀ' ਤੋਂ ਚਿੜ ਹੁੰਦੀ ਤਾਂ ਉਹ ਮੂਡ ਸਕੇਪ ਸਿਰਜਦਾ।

ਔਹ ਦੇਖੋ
ਗਿਲੀ ਸੜਕ 'ਤੇ ਆਕੜਕੇ

ਤੁਰਿਆ ਆ ਰਿਹਾ ਕੁਤਬ ਮੀਨਾਰ
ਉਹਦੇ ਸਿਰ ਖੂਨ ਦੀਆਂ
ਥੈਲੀਆਂ ਬੰਨੀਆਂ ਹੋਈਆਂ ਹਨ
ਗਲੇ ਵਿਚ ਛਿਛੜੇ ਵਰਗੀ ਲਾਸ਼
ਬੁੜਬੜਾਂਦਾ
ਅੱਖੀਆਂ 'ਚ ਅਨੋਖੀ ਚਮਕ
ਇਕ ਹੱਥ ਨਾਲ ਹਿੱਕ ਦੀ
ਹੱਡੀ ਦੱਬੀ
ਦੂਜੇ ਹੱਥ ਨਾਲ
ਵੱਖੀ ਦੀ ਹੱਡੀ ਸਾਂਭੀ
ਚੀਕ ਉਠਿਆ ਹੈ
... ... ...
ਤ੍ਰਿਸ਼ਨਾ ਦੀ ਤ੍ਰਿਪਤੀ ਲਈ
ਸਭ ਹੱਦਾਂ ਟੱਪੀਆਂ ਗਈਆਂ ਹਨ
... ... ...
'ਇਹ ਸਭ ਯਾਦਾਂ ਨੇ
ਜਿਥੇ ਕੋਈ ਨਹੀਂ
ਉੱਥੇ ਕਦੀ ਕੁਝ ਨਹੀਂ ਵਾਪਰਦਾ।'

"ਮੇਰੇ ਅੰਦਰ ਲਹਿਰਾਂ ਭਰਿਆ ਸਮੁੰਦਰ ਗੋਤਾ ਖਾ ਰਿਹਾ ਹੈ—ਮੇਰੇ ਆਪਣੇ ਮੈਦਾਨਾਂ ਤੇ ਦਰਖ਼ਤਾਂ ਦੀ ਚੀਖ਼ ਹੈ—ਮੇਰੇ ਅੰਦਰ ਦਾ ਭਰਿਆ ਭਰਾਇਆ ਜੰਗਲ ਚੀਖ਼ਾਂ ਮਾਰਦਾ, ਦਹਾੜਦਾ, ਹੱਸਦਾ ਤੇ ਸੀਟੀਆਂ ਵਜਾਉਂਦਾ। ਗਿਆਨ ਤੇ ਵਿਵੇਕ ਵਿਚ ਕੋਈ ਖਾਸ ਅੰਤਰ ਨਹੀਂ। ਮੇਰੇ ਮੂਡ ਸਕੇਪ ਇਹਨਾਂ ਵਿਚੋਂ ਕਿਸੇ ਇੱਕ ਬਿਨ ਪਹਿਚਾਣ ਤੋਂ ਅਧੂਰੇ ਹਨ। ਗਿਆਨ, ਰਿਸ਼ਤੇ, ਵਸਤਾਂ ਤੇ ਘਟਨਾਵਾਂ ਦੀ ਪਛਾਣ ਕਰਾਉਂਦਾ ਹੈ। ਵਿਵੇਕ ਵਸਤਾਂ ਦੀ ਮਾਤਰ ਪਛਾਣ ਨਹੀਂ—ਵਸਤਾਂ ਤੋਂ ਘਟਨਾਵਾਂ ਦੇ ਤੱਤ ਦੇ ਛੋਟੇ ਤੋਂ ਛੋਟੇ ਅਣੂ ਤੱਕ ਤੁਹਾਡੀ ਰਸਾਈ ਕਰਾਉਂਦਾ ਹੈ"।

ਹਵਾਵਾਂ ਦੇ ਪੈਰਾਂ 'ਚ ਬੱਧੇ
ਘੁੰਗਰੂ ਚੁੱਪ ਕਰਾਣੇ ਆਸਾਨ ਨਹੀਂ।

"ਮੈਂ ਸਾਰੇ ਦਾ ਸਾਰਾ ਇੱਕੋ ਵਾਰੀ ਹੋਰਾਂ ਵਾਂਗ ਵੇਖਣ ਦਾ ਦਾਅਵਾ ਨਹੀਂ ਕਰਦਾ ਮੈਂ ਘਟਨਾਵਾਂ, ਵਸਤਾਂ, ਹੋਣੀਆਂ ਨੂੰ ਸਮਾਂ ਦਿੰਦਾ ਹਾਂ ਕਿ ਉਹ ਹਰਕਤ ਕਰਨ ਕਿਉਂ ਜੁ ਮੇਰੇ ਤੇ ਉਨ੍ਹਾਂ ਵਿਚਕਾਰ ਲੰਮੀਆਂ ਸੜਕਾਂ ਫੈਲੀਆਂ ਹੋਈਆਂ ਹਨ।"

ਸੜਕਾਂ ਨੂੰ ਲਪੇਟ ਕੇ ਗੁਸਲਖ਼ਾਨੇ 'ਚ ਰੱਖ ਦੇਵਾਂ
ਪਰ ਤੁਹਾਡੇ ਬੱਚੇ ਵਾਪਸ ਘਰ ਕਿਵੇਂ ਆਉਣਗੇ ?

"ਕਾਵਿਕ ਜਟਲਤਾ, ਸਹਿਜ ਸਧਾਰਨਤਾ ਮੇਰੀ ਕਵਿਤਾ ਸਾਹਮਣੇ ਸਵਾਲ ਹਨ। ਬਹੁਤ ਵਾਰੀ ਸਹਿਜ ਤੇ ਸਪਸ਼ਟਤਾ ਸਾਫ਼-ਸੁਥਰੀ ਮੂਰਖਤਾ ਦਾ ਝੋਲਾ ਦਿੰਦੀ ਹੈ। ਹੋਣੀ, ਵਸਤਾਂ ਜਾਂ ਘਟਨਾਵਾਂ ਦੀ ਨਵੀਂ ਪਛਾਣ ਜਾਂ ਗਿਆਨ ਕਾਵਿਕ ਜਟਲਤਾ ਨੂੰ ਵੀ ਜਨਮ ਦਿੰਦੀ ਹੈ। ਪਰ ਸਹਿਜ ਪਹਿਚਾਣ ਚਿੰਨ੍ਹ ਉਹਦੇ ਨਾਲ ਜੜੇ ਤੇ ਖਿੰਡਰੇ ਨਜ਼ਰੀਂ ਪੈਂਦੇ ਹਨ।"

ਮੈਂ ਨਿਮੋਸ਼ੀ ਉਹ ਘੜੀ ਹਾਂ
ਸੂਈ ਜਿਹਦੀ ਅਜ਼ਲਾਂ ਤੋਂ ਖੜ ਗਈ ਹੈ
ਡਾਇਲ ਜਿਹਦਾ ਘੁੰਮ ਰਿਹਾ ਹੈ।

—0—

ਛਾਂ ਦਾ ਕਰਕੇ ਸਿਰ੍ਹਾਣਾ
ਘੂਕ ਸੌਵਾਂ
ਛਾਂ ਨੂੰ ਮੈਂ ਗੇਂਦ ਮੰਨਕੇ
ਸੁੱਟਦਾ ਹਾਂ ਬੋਚਦਾ ਹਾਂ।

—0—

ਹਰਨਾਮ ਸਿਰਫ਼ ਇਤਨਾ ਨਹੀਂ ਕਿ ਬਾਸੀ ਰੋਟੀਆਂ ਵਾਲਾ ਘਰ ਸੋਨੇ ਦੀਆਂ ਰੋਟੀਆਂ ਵਾਲਾ ਹੋ ਜਾਏ ਜਾਂ ਕਹੇ ਹਾਲੇ ਤਾਂ ਮੈਨੂੰ ਦੀਵਾਰੀ ਸੁਵਿਧਾਵਾਂ ਨੇ ਗੁੰਮ ਕੀਤਾ ਹੋਇਆ ਹੈ ਜਾਂ ਪੁੱਛੇ ਕਿ ਮੈਂ ਆਪਣੀ ਕਵਿਤਾ 'ਚ ਛਲਾਂਗ ਲਗਾਂਵਾਂ ?

ਮੈਂ ਅੱਜ ਜੋ ਨਵੀਂ ਮੌਤ ਮਰਿਆ ਹਾਂ
ਉਹਦੀ ਪਰਛਾਈਂ ਜੀਂਦਾ ਹਾਂ
ਹੁਣ ਬੀਤੇ 'ਚੋਂ ਕੋਈ ਮੌਤ ਮੈਨੂੰ ਮਾਰ ਨਹੀਂ ਸਕਦੀ।

—0—

ਮੈਂ ਪਾਲਾਂ ਦੇ ਪਿੱਛੋਂ ਬੋਲਾਂਗਾ
ਤੂੰ, ਬਸ ਹਾਂ ਕਹੀਂ
ਇਸ ਖ਼ਲਾਅ ਵਿਚ ਪੌਣ ਨਹੀਂ
ਤਾਂ ਅਗਨ ਦੇ ਬੂਹੇ ਤੇ ਦਸਤਕ ਕੀ ਹੋਈ ?

—0—

ਹਰਨਾਮ ਜਿੱਥੇ ਇਕ ਬੇਬਾਕ ਸ਼ਾਇਰ ਸੀ ਉੱਥੇ ਇਕ ਬੇਬਾਕ ਇਨਸਾਨ ਵੀ ਸੀ। ਉਸਦੀਆਂ ਬੇਬਾਕੀਆਂ ਨੇ ਉਸਨੂੰ 'ਕਾਸੇ ਜੋਗਾ' ਨਾ ਛੱਡਿਆ।

ਜੋ ਹੋਇਆ ਹੈ, ਅਣ-ਹੋਇਆ ਹੋ ਨਹੀਂ ਸਕਦਾ
ਉਹ ਜੋ ਅੰਬਰ ਵਲ ਗਿਆ ਹੈ
ਮੁੜ ਕੇ ਆ ਜਾਏ
ਕਣਕ ਦੀ ਰੁੱਤ ਪਰਤਣੀ ਹੈ
ਕਣਕ ਦਾ ਸੇਕ ਮੁੜਣਾ ਹੈ।

×

# ਮਾਤਾ ਰਾਜਿੰਦਰ ਕੌਰ

ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਅਤੇ ਸ: ਜਗਮੋਹਣ ਸਿੰਘ ਹੰਸਪਾਲ ਦੇ ਮਾਤਾ ਸ੍ਰੀਮਤੀ ਰਾਜਿੰਦਰ ਕੌਰ ਜੀ ੭੨ ਸਾਲ ਦੀ ਆਯੂ ਵਿਚ ਆਪਣੀ ਜੀਵਨ ਯਾਤਰਾ ਸੰਪੂਰਨ ਕਰਕੇ ਆਪਣੇ ਨਿਵਾਸ ਰਾਜੌਰੀ ਗਾਰਡਨ ਨਵੀਂ ਦਿਲੀ ਵਿਖੇ ੨੯ ਜੁਲਾਈ ੧੯੯੦ਨੂੰ ਸੁਰਗਵਾਸ ਹੋ ਗਏ ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਤਾਲਕਟੋਰਾ ਇਨਡੋਰ ਸਟੇਡੀਅਮ ਨਵੀਂ ਦਿਲੀ ਵਿਚ ੧੪ ਅਗਸਤ ਨੂੰ ਪਾਇਆ ਗਿਆ। ਇਸ ਮੌਕੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਦੀਵਾਨ ਲਗੇ। ਅਮ੍ਰਿਤ ਵੇਲੇ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਸੰਤ ਨਗਰ ਹਰਿਆਣੇ ਤੋਂ ਆਏ ਮਾਸਟਰ ਦਰਸ਼ਨ ਸਿੰਘ, ਸੰਤ ਗੁਰਮੁਖ ਸਿੰਘ, ਸੰਤ ਬਲੀ ਸਿੰਘ, ਸਾਧੂ ਸਿੰਘ, ਗੁਰਬਖਸ਼ ਸਿੰਘ 'ਹਰਸ਼' ਅਤੇ ਜਥੇਦਾਰ ਗਿਆਨ ਸਿੰਘ ਵੀਰੋਕੇ ਦੇ ਜਥੇ ਨੇ ਕੀਤਾ। ਦਸ ਵਜੇ ਤੋਂ ਸਟੇਡੀਅਮ ਵਿਚ ਜਥੇਦਾਰ ਕਰਤਾਰ ਸਿੰਘ ਬਿਜਲੀਵਾਲ, ਜਥੇਦਾਰ ਨਰੰਜਨ ਸਿੰਘ ਕੱਕੜ, ਜ: ਗਿਆਨ ਸਿੰਘ ਵੀਰੋਕੇ, ਪੰਡਤ ਗੋਪਾਲ ਸਿੰਘ ਜੀ ਨੇ ਸਿਲਸਲੇਵਾਰ ਕੀਰਤਨ ਵਖਿਆਨ ਰਾਹੀਂ ਅਤੇ ਜਥੇਦਾਰ ਸੇਵਾ ਸਿੰਘ ਜੀ ਦਿਲੀ ਨੇ ਸਟੇਜ ਦੇ ਪਰਬੰਧਕ ਵਜੋਂ ਜੀਵਨ ਮਰਨ ਦੇ ਬਲਸਫੇ ਅਤੇ ਮਾਤਾ ਰਾਜਿੰਦਰ ਕੌਰ ਦੀ ਸ਼ਖਸੀਅਤ ਨੂੰ ਉਭਾਰਿਆ। ਇਕ ਘੰਟਾ ਨਾਮ ਸਿਮਰਨ ਅਤੇ ਪਾਠ ਦੇ ਭੋਗ ਉਪਰੰਤ ਹਜ਼ੂਰੀ ਰਾਗੀ ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ, ਹਰਭਜਨ ਸਿੰਘ-ਬਲਜੀਤ ਸਿੰਘ-ਸੁਰਜੀਤ ਦੇ ਜੱਥੇ ਦਾ ਵੈਰਾਗਮਈ ਕੀਰਤਨ ਹੋਇਆ। ਹਜ਼ਾਰਾਂ ਦੀ ਤਾਦਾਦ ਵਿਚ ਆਈਆਂ ਸੰਗਤਾਂ ਦੇ ਸਨਮੁਖ ਕੀਰਤਨ ਉਪਰੰਤ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਨੇ ਮਾਤਾ ਰਾਜਿੰਦਰ ਕੌਰ ਨੂੰ ਭਾਵ-ਭਿੰਨੀ ਸ਼ਰਧਾਂਜਲੀ ਭੇਟ ਕੀਤੀ। ਇਸ ਉਪਰੰਤ ਭਾਰਤ ਦੇ ਭੂਤਪੂਰਵ ਗ੍ਰਿਹ ਮੰਤਰੀ ਸ: ਬੂਟਾ ਸਿੰਘ ਜੀ ਭਾਰਤ ਦੇ ਭੂਤ-ਪੂਰਵ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਨੇ ਆਪਣੇ-ਆਪਣੇ ਸ਼ਬਦਾਂ ਦੁਆਰਾ ਮਾਤਾ ਜੀ ਨੂੰ ਯਾਦ ਕੀਤਾ। ਅੰਤ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣਾ ਪਾਵਨ ਉਪਦੇਸ਼ ਦਿਤਾ।

ਇਸ ਸਮੇਂ ਦੇਸ਼ ਵਿਦੇਸ਼ ਤੋਂ ਆਈਆਂ ਸੰਗਤਾਂ ਦੀ ਭਾਰੀ ਸਮੂਹ ਹਾਜ਼ਰ ਸੀ।

ਵੱਖ ਵੱਖ ਸਿਆਸੀ ਪਾਰਟੀਆਂ ਦੇ ਲੀਡਰ ਅਤੇ ਮੈਂਬਰ ਪਾਰਲੀਮੈਂਟ, ਸਰਕਾਰੀ ਉੱਚ ਅਧਿਕਾਰੀ, ਵੱਖ ਵੱਖ ਸਮਾਜੀ ਨੇਤਾ ਅਤੇ ਨਾਮਧਾਰੀ ਪੰਥ ਦੇ ਜਾਣੇ ਮਾਣੇ ਵਿਅਕਤੀ ਹਾਜ਼ਰ ਸਨ। ਠਾਕਰ ਦਲੀਪ ਸਿੰਘ ਜੀ, ਜਨਰਲ ਜਗਜੀਤ ਸਿੰਘ ਅਰੋੜਾ ਐਮ.ਪੀ., ਸ੍ਰੀ ਗੁਲਾਮ ਰਸੂਲ ਮੱਟੂ ਐਮ.ਪੀ., ਸ੍ਰੀਮਤੀ ਸੁਖਬੰਸ ਕੌਰ ਐਮ.ਪੀ., ਸੋਮਪਾਲ ਐਮ.ਪੀ. (ਜਨਤਾ ਦਲ), ਸ: ਬੇਅੰਤ ਸਿੰਘ ਰਾਮੂਵਾਲੀਆ ਮੈਂਬਰ ਘਟ ਗਿਣਤੀ ਕਮਿਸ਼ਨ, ਸ: ਬੇਅੰਤ ਸਿੰਘ ਪ੍ਰਧਾਨ ਪੰਜਾਬ ਕਾਂਗਰਸ, ਸ. ਉਮਰਾਓ ਸਿੰਘ, ਸ: ਮਹਿੰਦਰ ਸਿੰਘ ਗਿੱਲ, ਮਹਿੰਦਰ ਪਰਸ਼ਾਦ, ਸਰੇਸ਼ ਪਚੌਰੀ, ਸ੍ਰੀਮਤੀ ਮਾਰਗਰੇਟ ਐਲਵਾ, ਸ੍ਰੀਮਤੀ ਅੰਬੀਕਾ ਸੋਨੀ ਸਾਬਕਾ ਐਮ.ਪੀ., ਮੋਹਨ ਬਾਂਸਲ ਸਾਬਕਾ ਐਮ.ਪੀ., ਆਰ.ਆਰ. ਸਾਹੂ, ਸ: ਪ੍ਰੀਤਮ ਸਿੰਘ ਭਿੰਡਰ ਡਿ: ਡਾਇਰੈਕਟਰ ਜਨਰਲ ਸੀ.ਆਰ.ਪੀ.ਐਫ. ਸ: ਗੁਰਚਰਨ ਸਿੰਘ ਐਡੀਸ਼ਨਲ ਕਮਿਸ਼ਨਰ ਪੁਲੀਸ ਦਿੱਲੀ, ਸੁਭਾਸ਼ ਸ਼ਰਮਾ ਨਵੀਂ ਦਿੱਲੀ ਮਿਉਂਸਪਲ ਕਾਰਪੋਰੇਸ਼ਨ ਐਡਮਨਿਸਟਰੇਟਰ, ਸ: ਜਸਵੰਤ ਸਿੰਘ ਸ਼ਾਨ ਪ੍ਰਧਾਨ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ, ਡਾ: ਜਸਪਾਲ ਸਿੰਘ ਜਨਰਲ ਸਕੱਤਰ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅਵਤਾਰ ਸਿੰਘ ਹਿਤ ਪ੍ਰਧਾਨ ਅਕਾਲੀ ਦਲ ਦਿੱਲੀ (ਬਾਦਲ), ਕੇ.ਐਸ. ਭੰਡਾਰੀ, ਸੁਰਿੰਦਰ ਸਿੰਗਲਾ ਜਨਰਲ ਸਕੱਤਰ ਪੰਜਾਬ ਕਾਂਗਰਸ, ਸੂਬਾ ਜੈਮਲ ਸਿੰਘ ਮੰਡੀ, ਸੂਬਾ ਰਤਨ ਸਿੰਘ ਗਵਾਲੀਅਰ: ਸੰਤ ਤਰਸੇਮ ਸਿੰਘ ਸਾਬਕਾ ਸਕੱਤਰ ਪੰਥ ਰਤਨ ਮਾਸਟਰ ਨਿਹਾਲ ਸਿੰਘ, ਸ: ਹਰਭਜਨ ਸਿੰਘ ਔਰੰਗਾਬਾਦ ਅਤੇ ਹੋਰ ਬਹੁਤ ਸਾਰੇ ਨੇਤਾ ਹਾਜ਼ਰ ਸਨ।

ਲੇਖਕ ਵਰਗ ਵਿਚੋਂ ਦੀ ਭਾਰੀ ਗਿਣਤੀ ਵਿਚ ਆਏ ਸਨ। ਡਾ: ਅਮਰ ਭਾਰਤੀ, ਸ: ਪਿਆਰਾ ਸਿੰਘ ਦਾਤਾ, ਪ੍ਰੀਤਮ ਸਿੰਘ ਪੰਛੀ, ਪੰਜਾਬੀ ਡਾਈਜੈਸਟ ਵਾਲੇ ਸਾਰੇ ਵੀਰ,

---

*ਜਿਨ੍ਹਾਂ ਦੀਆਂ ਮਾਵਾਂ ਜੀਉਂਦੀਆਂ ਹਨ ਉਹ ਭੁਲ ਨਾ ਜਾਣ ਕਿ ਮਾਂ ਨਾਲੋਂ ਵਡਾ ਕੋਈ ਤੀਰਥ ਨਹੀਂ, ਕੋਈ ਸਾਧ ਨਹੀਂ, ਕੋਈ ਸੰਤ ਨਹੀਂ।-ਗਿ: ਜ਼ੈਲ ਸਿੰਘ*

---

ਰਾਜਿੰਦਰ ਸਿੰਘ ਭਾਟੀਆ (ਕੌਮੀ ਏਕਤਾ), ਅਕਸ ਸੰਪਾਦਕ ਅਮਰਜੀਤ ਸਿੰਘ, ਸ: ਮਹੀਪ ਸਿੰਘ ਸੰਪਾਦਕ ਸੰਚੇਤਨਾ, ਦਲੀਪ ਸਿੰਘ ਨਾਮਧਾਰੀ ਪ੍ਰਧਾਨ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ ਤੇ ਸੰਪਾਦਕ ਨਿਰੀਖਿਅਕ, ਸ. ਸ. ਉਪਲ, ਅਜੀਤ ਸਿੰਘ ਸਕੱਤਰ ਨਾਮਧਾਰੀ ਵਿਦਿਅਕ ਜੱਥਾ, ਪ੍ਰਿੰਸੀਪਲ ਬੇਅੰਤ ਕੌਰ, ਸੰਤ ਅਜੀਤ ਸਿੰਘ ਟੈਗੋਰ ਗਾਰਡਨ, ਤਾਰਾ ਸਿੰਘ ਅਣਜਾਣ, ਸ: ਜਸਵਿੰਦਰ ਸਿੰਘ ਰਿਸਰਚ ਸਕਾਲਰ, ਮਾਸਟਰ ਅਮਰੀਕ ਸਿੰਘ, ਆਦਿਕ।

ਸੰਗਤ ਦੇ ਅਪਾਰ ਜਨ-ਸਮੂਹ ਨੇ ਅੰਤ ਤੇ ਗੁਰੂ ਕਾ ਲੰਗਰ ਛੱਕਿਆ।

# ਸ਼ਰਧਾਂਜਲੀਆਂ

## ਸ: ਬੂਟਾ ਸਿੰਘ

ਆਵਨ ਜਾਵਨ ਇਕ ਖੇਲ ਹੈ
ਆਵਨ ਜਾਨੁ ਇਕੁ ਖੇਲੁ ਬਨਾਇਆ
ਆਗਿਆ ਕਾਰੀ ਕੀਨੀ ਮਾਇਆ।

ਇਹ ਖੇਲ ਸਤਿਗੁਰੂ ਸੱਚੇ ਪਾਤਸ਼ਾਹ ਦੀ ਮਰਜ਼ੀ ਦੁਆਰਾ ਹੁੰਦਾ ਹੈ ਉਸ ਦੇ ਭਾਣੇ ਦੁਆਰਾ ਹੁੰਦਾ ਹੈ। ਈਸ਼ਵਰ ਦੀ ਇਛਿਆ ਅਨੁਸਾਰ ਹੀ ਜੀਵ ਪੈਦਾ ਹੁੰਦਾ ਹੈ ਅਤੇ ਵਾਪਸ ਜਾਂਦਾ ਹੈ। ਮੌਤ ਦੀ ਸੰਗਿਆ ਨੂੰ ਵੱਖ ਵੱਖ ਨਾਮ ਦਿਤੇ ਗਏ ਹਨ। ਕੋਈ ਕਹਿੰਦਾ ਹੈ ਮਰ ਗਿਆ ਕੋਈ ਕਹਿੰਦਾ ਹੈ ਗੁਜ਼ਰ ਗਿਆ ਹੈ। ਗੁਰੂ ਘਰ ਵਿਚ ਬਹੁਤ ਪਿਆਰੀ ਸੰਗਿਆ ਹੈ 'ਪੂਰਾ ਹੋ ਜਾਣਾ'। ਜਿਸ ਮੰਤਵ ਨੂੰ ਮੁਖ ਰੱਖ ਕੇ ਸੱਚੇ ਪਾਤਸ਼ਾਹ ਨੇ ਭੇਜਿਆ ਸੀ ਉਹ ਮੰਤਵ ਪੂਰਾ ਕਰ ਕੇ ਹਜ਼ੂਰ ਦੇ ਚਰਨਾਂ ਵਿਚ ਚਲਾ ਜਾਵੇ ਉਹ ਪੂਰਾ ਹੁੰਦਾ ਹੈ। ਬਾਣੀ ਵਿਚ ਲਿਖਿਆ ਹੈ

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ
ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ

ਉਹ ਸੰਪੂਰਣ ਹੁੰਦਾ ਹੈ।

ਜਿਸ ਮਹਾਨ ਪਵਿਤਰ ਪੂਜਨੀਕ ਆਤਮਾ ਦੀ ਯਾਦ ਵਿਚ ਬੈਠੇ ਹਾਂ ਉਹਨਾਂ ਦਾ ਆਵਨ ਤੇ ਉਹਨਾਂ ਦਾ ਜਾਵਣ ਸੱਚੇ ਪਾਤਸ਼ਾਹ ਜੀ ਦੀ ਬਖਸ਼ਿਸ਼ ਨਾਲ ਹੋਇਆਂ। ਉਹ ਪੂਰੇ ਹੋਏ ਹਨ। ਇਕ ਇਕ ਸਵਾਸ ਉਹਨਾਂ ਲੇਖੇ ਲਾਇਆ।

ਅੰਗਰੇਜ਼ੀ ਦੀ ਕਹਾਵਤ ਹੈ, ਇਨਸਾਨ ਉਸ ਦੀ ਸੰਗਤ ਤੋਂ ਜਾਣਿਆ ਜਾਂਦਾ ਹੈ ਅਤੇ ਬਿਰਖ ਉਸ ਦੇ ਫਲਾਂ ਤੋਂ ਜਾਣਿਆ ਜਾਂਦਾ ਹੈ। ਉਹਨਾਂ ਦਾ ਫਲ ਉਨ੍ਹਾਂ ਦਾ ਪ੍ਰਗਟਾਅ, ਜੋ ਸਾਡੇ ਪਿਆਰੇ ਵੀਰ, ਇਸ ਦੇਸ਼ ਦੇਸ਼ ਦੇ ਮਹਾਨ ਸੇਵਕ ਸ: ਹੰਸਪਾਲ ਜੀ ਦੁਆਰਾਂ ਵੇਖਣ ਨੂੰ ਆਇਆ ਉਸ ਤੋਂ ਅੰਦਾਜ਼ਾ ਹੁੰਦਾ ਹੈ ਕਿ ਜਿਸ ਸਰੋਵਰ ਦਾ ਇਹ ਛੋਟਾ ਜਿਹਾ ਬੁਦਬੁਦਾ ਹੈ ਉਹ ਸਰੋਵਰ ਕਿੰਨਾ ਸ਼ਾਂਤ ਹੋਵੇਗਾ ਕਿਤਨਾ ਅਹਿਲ ਹੋਵੇਗਾ।

ਮਾਤਾ ਜੀ ਦੀ ਬਿਰਤੀ ਇਸ ਸਤਿਸੰਗ ਤੋਂ ਪ੍ਰਗਟ ਹੁੰਦੀ ਹੈ। ਅੱਜ ਇਥੇ ਹਜ਼ੂਰ ਸੱਚੇ ਪਾਤਸ਼ਾਹ ਆਪ ਬਰਾਜਮਾਨ ਹਨ ਇਸ ਤੋਂ ਸਿੱਧ ਹੁੰਦਾ ਹੈ ਕਿ ਉਹਨਾਂ ਦੀ ਆਤਮਾ ਕਿੰਨੀ ਪੱਵਿਤਰ ਹੋਵੇਗੀ, ਉਹ ਉਹਨਾਂ ਮਾਤਾਵਾਂ ਵਿਚੋਂ ਹਨ ਜਿਨ੍ਹਾਂ ਅਪਣੀ ਗੋਦ ਵਿਚ ਭਗਤ ਪਾਲੇ ਹਨ।

ਇਹ ਅਨੋਖਾ ਦਰਬਾਰ ਹਰ ਵੇਲੇ ਹਜ਼ੂਰ ਨੂੰ ਯਾਦ ਰਖਦੈ, ਹਜ਼ੂਰ ਦਾ ਦਿਤਾ ਹੋਇਆ ਨਾਮ ਜਪਦੈ। ਸਾਰੇ ਧਰਮਾਂ ਨੇ ਕਿਹਾ ਹੈ ਕਿ ਹਿਸਾਬ ਦਾ ਇਕ ਦਿਨ ਹੁੰਦਾ ਹੈ ਜਦੋਂ ਅੱਛੇ ਤੇ ਬੁਰੇ ਕਰਮਾਂ ਦਾ ਫੈਸਲਾ ਹੁੰਦੈ। ਪਰ ਐਸੇ ਦਰਬਾਰ ਵਾਲਿਆਂ ਵਾਸਤੇ ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ:

"ਜੋ ਜਨ ਪਾਰਬ੍ਰਹਮਿ ਅਪਨੇ ਕੀਨੇ
ਤਿਨ ਕਾ ਬਹੁਰਿ ਕਛੁ ਨ ਬੀਚਾਰੇ।
ਨਾਮ ਰਤਨੁ ਸੁਨਿ ਜਪਿ ਜਪਿ ਜੀਵਾ
ਹਰਿ ਨਾਨਕ ਕੰਠ ਮਝਾਰੇ।"

## ਗਿਆਨੀ ਜ਼ੈਲ ਸਿੰਘ

ਮਨੁੱਖ ਚੰਗੇ ਤੇ ਮੰਦੇ ਗੁਣਾਂ ਨਾਲ ਯਾਦ ਵੀ ਰਹਿੰਦਾ ਹੈ ਮਰਦਾ ਵੀ ਏ ਪਰ 'ਮਰਨਹਾਰ ਇਹ ਜੀਅੜਾ ਨਾਹੀ' ਇਹ ਜੀਵ ਆਤਮਾ ਮਰਨ ਵਾਲੀ ਨਹੀਂ ਗੁਰੂ ਜੀ ਨੇ ਫੁਰਮਾਇਐ:

'ਆਤਸ ਦੁਨੀਆ ਖੁਨਕ ਨਾਮੁ ਖੁਦਾਇਆ'

ਇਹ ਦੁਨੀਆ ਸਾਰੀ ਅੱਗ ਹੈ। ਇਹਦੇ ਵਿਚ ਇਕ ਖੁਦਾ, ਪਰਮਾਤਮਾ, ਈਸ਼ਵਰ ਦਾ ਨਾਮ ਸ਼ਾਂਤੀ ਬਖਸ਼ਦਾ ਹੈ ਉਹ ਇਸ ਸਦਮੇ ਤੋਂ ਬਚਾਉਂਦਾ ਹੈ।

ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥
ਸਾਂਈ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ ॥

... ...

ਸੰਸਾਰ ਦੇ ਹੋਰ ਰਿਸ਼ਤੇ ਮਿਲ ਜਾਂਦੇ ਹਨ। ਭਾਈ ਚੰਗਾ ਜਾਂ ਮਾੜਾ ਹੋਰ ਵੀ ਮਿਲ ਜਾਂਦਾ ਹੈ। ਪਤਨੀ, ਭੈਣ ਸਾਰੇ ਰਿਸ਼ਤੇ ਮਿਲ ਜਾਂਦੇ ਹਨ ਪਰ ਮਾਂ ਨਹੀਂ ਮਿਲਦੀ। ਜਿਨ੍ਹਾਂ ਦੀਆਂ ਮਾਵਾਂ ਸੰਸਾਰ ਤੋਂ ਚਲੀਆਂ ਗਈਆਂ ਹਨ ਉਹਨਾਂ ਦੀਆਂ ਅੱਖੀਆਂ ਹੰਝੂਆਂ ਨਾਲ ਭਿਜਣ ਤੋਂ ਬਗੈਰ ਨਹੀਂ ਰਹਿ ਸਕਦੀਆਂ ਜਦੋਂ ਮਾਂ ਦੀ ਯਾਦ ਆਉਂਦੀ ਹੈ। ਜਿਨ੍ਹਾਂ ਦੀਆਂ ਮਾਵਾਂ ਜੀਊਂਦੀਆਂ ਹਨ ਉਹ ਭੁਲ ਨਾ ਜਾਣ ਕਿ ਮਾਂ ਨਾਲੋਂ ਵੱਡਾ ਕੋਈ ਤੀਰਥ ਨਹੀਂ, ਕੋਈ ਸਾਧੂ ਨਹੀਂ ਕੋਈ ਸੰਤ ਨਹੀਂ। ਉਹਨਾਂ ਨੂੰ ਮਾਵਾਂ ਦੀ ਸੇਵਾ ਕਰਨੀ ਚਾਹੀਦੀ ਹੈ।

ਅਫਸੋਸ ਹੈ ਕਿ ਹੰਸਪਾਲ ਜੀ ਨੂੰ ਬਹੁਤ ਘਾਟਾ ਪਿਆ

ਹੈ ਘਾਟਾ ਪੂਰਾ ਕਰਨ ਵਾਲਾ ਪਰਮਾਤਮਾ ਦਾ ਨਾਮ ਹੈ ਉਸਨੂੰ ਯਾਦ ਕੀਤਾ ਜਾਵੇ :

"ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ
ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ
ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ
ਇਹ ਜੁ ਦੁਨੀਆ ਸਿਹਰੁ ਮੇਲਾ ਦਸਗੀਰੀ ਨਾਹਿ"

ਇਹ ਸੰਸਾਰ ਦਾ ਮੇਲਾ ਜਾਦੂ ਦਾ ਮੇਲਾ ਹੈ। ਇਹ ਹੱਥ ਵਿਚ ਨਹੀਂ ਆ ਸਕਦਾ। ਇਹ ਪਕੜਿਆ ਨਹੀਂ ਜਾ ਸਕਦਾ। ਇਸ ਕਰਕੇ ਹਰ ਰੋਜ਼ ਉਸ ਪਰਮਾਤਮਾ ਦੀ ਖੋਜ ਕਰ। ਮਨ ਨੂੰ ਲਾ। ਮਨ ਨਾਲ ਲਾਉਣ ਨਾਲ ਤੈਨੂੰ ਸ਼ਾਂਤੀ ਮਿਲੇਗੀ।

ਜ਼ਿਹਰ ਬਹੁਤ ਬੁਰੀ ਚੀਜ਼ ਹੈ ਪਰ ਇਹ ਨਾ ਜੇਬ 'ਚ ਪਿਆ ਨੁਕਸਾਨ ਕਰਦਾ ਹੈ ਨਾ ਹੱਥ 'ਚ ਰਖਿਆ। ਇਹ ਉਸ ਵੇਲੇ ਬੁਰਾ ਹੈ ਜਦੋਂ ਉਸ ਨੂੰ ਖਾ ਲਿਆ ਜਾਵੇ। ਪਰ ਨਫਰਤ ਜ਼ਹਿਰ ਨਾਲੋਂ ਵੀ ਭੈੜੀ ਹੁੰਦੀ ਹੈ। ਨਫਰਤ ਮਨ 'ਚ ਆਵੇ, ਤਾਂ ਜਿਸਦੇ ਬਾਰੇ ਹੋਵੇ ਉਸਦਾ ਗਵਾ ਸਕਦੀ ਹੈ ਕਿ ਨਹੀਂ। ਪਰ ਜਿਹਦੇ ਮਨ 'ਚ ਆ ਜਾਂਦੀ ਹੈ ਉਸ ਨੂੰ ਹੀ ਜ਼ਹਿਰ ਚੜ੍ਹੇਗਾ ਤੇ ਨੁਕਸਾਨ ਹੋਵੇਗਾ। ਸੰਸਾਰ ਵਿਚ ਦੋ ਹੀ ਰਸਤੇ ਹਨ ਇਕ ਮੁਹੱਬਤ ਦਾ ਦੂਜਾ ਨਫ਼ਰਤ ਦਾ। ਨਫ਼ਰਤ ਨੂੰ ਛੱਡ ਕੇ ਮੁਹੱਬਤ ਦੇ ਰਸਤੇ ਚਲੀਏ। ਸਾਰੀ ਸ੍ਰਿਸ਼ਟੀ ਪਰਮਾਤਮਾ ਦਾ ਰੂਪ ਹੈ ਇਹ ਸੰਸਾਰ ਹਰਿ ਦਾ ਰੂਪ ਹੈ। ਇਹ ਜੀਵਨ ਜੁਗਤੀ ਜਿਨ੍ਹਾਂ ਨੂੰ ਆ ਗਈ ਉਹ ਪਰਮ ਸੁਖ ਨੂੰ ਪ੍ਰਾਪਤ ਕਰਨਗੇ। ਮੌਤ ਆਏਗੀ ਪਰ ਡਰਨਾ ਨਹੀਂ। ਪਰਮਾਤਮਾ ਹੈ। ਇਹਦੇ ਨਾਲੋਂ ਵਿਛੜਨਾ ਨਹੀਂ। ਇਹਨਾਂ ਦੋਹਾਂ ਗੱਲਾਂ ਨੂੰ ਯਾਦ ਰਖਣਾ ਹੈ। ਇਹਨਾਂ ਸ਼ਬਦਾਂ ਨਾਲ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

## ਸਤਿਗੁਰੂ ਜੀ ਦਾ ਉਪਦੇਸ਼

ਇਸ ਸੰਸਾਰ ਤੇ ਬਹੁਤ ਸਾਰੇ ਸਕੂਲ ਕਾਲਜ ਅਤੇ ਬਹੁਤ ਸਾਰੀਆਂ ਕਿਤਾਬਾਂ ਨੇ ਜਿਥੋਂ ਜੀਵਨ ਦੀ ਜਾਚ ਮਿਲਦੀ ਹੈ। ਜੀਵਨ ਦੀ ਜਾਚ ਤਾਂ ਸਭ ਸਿਖਦੇ ਨੇ ਪਰ ਮਰਨ ਦੀ ਜਾਚ ਬਹੁਤ ਘਟ ਬੰਦੇ ਸਿਖਦੇ ਹਨ। ਸਿਰਫ ਜੀਵਨ ਦੀ ਜਾਚ ਸਿਖਦੇ ਰਹੀਏ ਮਰਨ ਦੀ ਜਾਚ ਨਹੀਂ ਆਉਂਦੀ ਪਰ ਮਰਨ ਦੀ ਜਾਚ ਸਿਖ ਲਈਏ ਤਾਂ ਜੀਵਨ ਦੀ ਜਾਚ ਆਪੇ ਆ ਜਾਂਦੀ ਹੈ।

ਅੱਜ ਦਾ ਮਨੁਖ ਵਿਗਿਆਨ, ਸਾਇੰਸ ਦੁਆਰਾ ਬਹੁਤ ਦੂਰ ਚਲਿਆ ਗਿਐ। ਅਖਬਾਰ ਵਿਚ ਆਇਆ ਸੀ ਕਿ ਕੁਝ ਅਮਰੀਕਨ ਉਪਰ ਪੁਲਾੜ ਵਿਚ ਗਏ ਹਨ। ਉਹਨਾਂ ਕਈਆਂ ਸਾਲਾਂ ਬਾਅਦ ਵਾਪਸ ਆਉਣੈ। ਇਹ ਬੜੀ ਘਾਲਣਾ ਹੈ। ਅਜ ਸਾਡੇ ਮਨ ਤੇ ਇਸ ਤਰ੍ਹਾਂ ਦੇ ਭਾਵ ਅੰਕਿਤ ਹਨ ਕਿ ਜਿਹੜੇ ਬੰਦੇ ਇਸ ਤਰ੍ਹਾਂ ਕਰਦੇ ਹਨ ਉਹ ਬਹੁਤ ਸਿਆਣੇ ਹਨ। ਸਾਨੂੰ ਸਤਿਗੁਰਾਂ ਨੇ ਬਾਣੀ ਦੁਆਰਾ ਦਸਿਆ ਹੈ :

ਸਭਨਾ ਮਰਣਾ ਆਇਆ ਵੇਛੋੜਾ ਸਭਨਾਹ
ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ

ਜਿਹੜੇ ਸਿਆਣੇ ਮੰਗਲ ਤਾਰੇ ਤੇ ਬਹੁਤ ਦੂਰ ਚਲੇ ਗਏ ਹਨ ਉਹਨਾਂ ਨੂੰ ਪੁਛੋ ਕਿ ਅਗੇ ਮਿਲਣਾ ਕਿੰਨਾ ਦਾ ਹੈ। ਸਤਿਗੁਰੂ ਕਿਰਪਾ ਕਰੇ ਸਾਨੂੰ ਮਰਨ ਦੀ ਜਾਚ ਆ ਜਾਏ। ਐਸੀ ਜਾਚ ਜਿਸ ਬਾਰੇ ਲਿਖਿਆ ਹੈ :

ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ

ਤੁਸੀਂ ਦੇਖ ਰਹੇ ਹੋ ਧਰਮਾਂ ਦੇ ਅਦਾਰੇ ਬੜੇ ਨੇ। ਗੁਰਬਾਣੀ ਦੁਆਰਾ ਵੇਦਾਂ ਜਾਂ ਉਪਨਿਸ਼ਦਾਂ ਦੁਆਰ ਨਾਮ ਦੀ ਮਹਿਮਾ ਬਹੁਤ ਲਿਖੀ ਹੈ। ਵੇਦਾਂ ਦਾ, ਬਾਣੀ ਦਾ, ਗੀਤਾ ਦਾ ਉਪਨਿਸ਼ਦਾਂ ਦਾ ਪਾਠ ਬਹੁਤ ਕਰਦੇ ਹਾਂ। ਇਹਨਾਂ ਵਿਚ ਜੋ ਨਾਮ ਸਿਮਰਨ ਵਾਸਤੇ ਲਿਖਿਆ ਹੈ ਪਤਾ ਨਹੀਂ ਉਹ ਕੌਣ-ਕੌਣ ਸੰਸਥਾ ਕਰਦੀ ਹੈ।

ਜਿਹੜੇ ਜਿਹੜੇ ਧਰਮਾਂ ਨੂੰ ਜੋ ਜੋ ਮੰਨਦੇ ਹਨ ਉਹਨਾਂ ਨੂੰ ਚਾਹੀਦਾ ਹੈ ਕਿ ਉਹਨਾਂ ਜੋ ਜੋ ਗੁਰਮੰਤਰ ਲਿਆ ਹੈ ਜੋ ਜੋ ਉਪਦੇਸ਼ ਲਿਆ ਹੈ ਉਸ ਦਾ ਜਾਪ ਕਰਨਾ ਸਿਮਰਨ ਕਰਨ ਇਹ ਬਹੁਤ ਜ਼ਰੂਰੀ ਹੈ।

ਮੈਂ ਬੀਬੀ ਨੂੰ ਬਹੁਤ ਚੰਗੀ ਤਰ੍ਹਾਂ ਵੇਖਿਐ। ਇਹਨਾਂ ਦੇ ਜਿਹੜੇ ਪਿਤਾ ਜੀ ਸਨ, ਸੰਤ ਇੰਦਰ ਸਿੰਘ ਜੀ, ਉਹ ਬਹੁਤ ਸੇਵਾ ਕਰਦੇ ਸਨ। ਜਦੋਂ ਸਮਾਂ ਮਿਲਣਾ ਸ੍ਰੀ ਭੈਣੀ ਸਾਹਿਬ ਆ ਕੇ ਇਟਾਂ ਸੀਮੈਂਟ ਦੀ ਬਹੁਤ ਸੇਵਾ ਕਰਨੀ। ਉਹਨਾਂ ਇਸ ਤੁੱਕ ਨੂੰ ਆਪਣੇ ਮਨ ਤੇ ਪੂਰਾ ਵਸਾਇਆ ਜਾਪਦਾ ਸੀ :

ਹਾਥ ਪਾਉ ਕਰਿ ਕਾਮੁ ਸਭੁ
ਚੀਤੁ ਨਿਰੰਜਨ ਨਾਲਿ

ਜਦੋਂ ਅੰਤ ਸਮਾਂ ਆਇਆ ਇਥੇ ਸੰਤ ਗਿਆਨ ਸਿੰਘ (ਅਪਣੇ ਜੁਆਈ) ਹੋਰਾਂ ਨੂੰ ਆਖਿਆ ਤੂੰ ਅਰਦਾਸਾ ਕਰ ਮੇਰਾ ਸਰੀਰ ਚੜ੍ਹ ਜਾਵੇ। ਇਹ ਕਹਿਣ ਲਗੇ ਇਹ ਗਲ ਮੈਂ ਕਿਵੇਂ ਕਰ ਸਕਦਾ ਹਾਂ। ਫੇਰ ਫੈਸਲਾ ਹੋਇਆ ਕਿ ਤੁਸੀਂ ਆਪ ਹੀ ਕਰੋ। ਆਪ ਅਰਦਾਸ ਕੀਤੀ ਉਸੇ ਵੇਲੇ ਸਰੀਰ ਛੱਡ ਦਿਤਾ। ਜਿਹਨਾਂ ਨੂੰ ਮਰਨ ਦੀ ਜਾਚ ਆ ਗਈ ਉਹਨਾਂ 'ਚੋਂ ਬੀਬੀ ਜੀ ਦੇ ਪਿਤਾ ਜੀ ਸਨ।

ਬੀਬੀ ਜੀ ਨੂੰ ਵੇਖਿਆ। ਉਹ ਪ੍ਰਸ਼ਾਦੇ ਆਪ ਪਕਾ ਕੇ ਛਕਾਂਦੇ ਸਨ ਉਹਨਾਂ ਸੋਧ ਰੱਖੀ ਹੋਣੀ। ਡੇਢ ਵਜੇ ਸਰੀਰ ਕੁਝ ਠੀਕ ਨਹੀਂ ਸੀ ਸਵਾ ਦੋ ਵਜੇ ਸਰੀਰ ਛੱਡ ਦਿਤਾ। ਸਤਿਗੁਰੂ ਕਿਰਪਾ ਕਰੇ ਸਾਨੂੰ ਆਪਣਾ ਨਾਮ ਦੇਵੇ। ਤੁਸੀਂ

ਲਫ਼ਾਫ਼ੇ ਵਿਚ ਭਾਵੇਂ ਚਾਰ ਸਫ਼ੇ ਦੀ ਚਿੱਠੀ ਪਾ ਦਿਓ ਪਰ ਲਫ਼ਾਫ਼ੇ ਉਪਰ ਨਾਮ ਨਾ ਲਿਖੋ ਪਤਾ ਨਾ ਲਿਖੋ ਉਹ ਕਿਤੇ ਨਹੀਂ ਜਾਵੇਗੀ। ਜਿਸਦਾ ਨਾਮ ਲਿਖੋ ਉਹ ਉਸ ਪਾਸੇ ਲੈ ਜਾਂਦਾ ਹੈ ਜਿਹੜਾ ਗਲਤ ਪਾਸਾ ਹੈ ਉਹ ਸਾਥੋਂ ਲਾਂਭੇ ਰਹਿ ਰਹਿ ਜਾਂਦਾ ਹੈ।

ਇਕ ਦੇਸ਼ ਦਾ ਰੁਪਿਆ ਕਰੰਸੀ ਦੂਜੇ ਦੇਸ਼ ਵਿਚ ਨਹੀਂ ਚਲਦਾ। ਪਰ ਇਕ ਕਰੰਸੀ (ਨਾਮ) ਇਸ ਤਰ੍ਹਾਂ ਦੀ ਹੈ ਜਦੋਂ ਅਸੀਂ ਜਾਣਾ ਹੈ ਸਾਡੇ ਕੰਮ ਆਉਣੀ ਹੈ।

"ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ
ਤੇਰੈ ਕਾਮਿ ਆਵਤ ਏਹ

# ਹੰਉ ਸਦਾ ਨਮਸਕਾਰੀ

—ਜਗਦੀਸ਼ ਸਿੰਘ—

ਮਾਤਾ ਰਾਜਿੰਦਰ ਕੌਰ ਨਿਜ ਧਾਮ ਨੂੰ ਚਲੇ ਗਏ ਹਨ। ਮੈਨੂੰ ਪਹਿਲੀ ਵਾਰ ਉਹਨਾਂ ਦੇ ਦਰਸ਼ਨ ਅਜ ਤੋਂ ੩੧ ਸਾਲ ਪਹਿਲਾਂ ਬਿਜਨੌਰ ਵਿਚ ਹੋਏ ਸਨ। ਆਪ ਦੇ ਪਤੀ ਸ. ਗਿਆਨ ਸਿੰਘ ਹੰਸਪਾਲ ਐਸ. ਬੀ. ਸ਼ੂਗਰ ਮਿਲ ਬਿਜਨੌਰ ਦੇ ਚੀਫ ਐਨਜੀਨੀਅਰ ਸਨ ਅਤੇ ਆਮ ਤੌਰ ਤੇ ਚੀਫ ਸਾਹਿਬ ਦੇ ਉਪਨਾਮ ਨਾਲ ਮਸ਼ਹੂਰ ਸਨ। ਚੀਫ ਸਾਹਿਬ ਦੀ ਕੋਠੀ ਕਿਸੇ ਵੱਡੇ ਅਫਸਰ ਦੀ ਰਿਹਾਇਸ਼ ਗਾਹ ਨਹੀਂ ਸੀ ਲਗਦੀ ਜਿਸ ਦੇ ਗੇਟ ਤੇ ਚੌਕੀਦਾਰ ਅਤੇ ਕੁੱਤੇ ਬੰਦੇ ਦਾ ਸੁਆਗਤ ਕਰਨ ਸਗੋਂ ਇਹ ਸਤਿਸੰਗ ਘਰ ਸੀ। ਇਕ ਕਮਿਊਨਟੀ ਸੈਂਟਰ ਸੀ। ਆਪਣਾ ਦੁਖ ਸੁਖ ਸਾਂਝਾ ਕਰਨ ਦੀ ਥਾਂ ਸੀ। ਇਥੇ ਨਾਮ ਸਿਮਰਨ ਹੁੰਦਾ ਇਥੇ ਦੀਵਾਨ ਲਗਦੇ। ਚੀਫ ਸਾਹਿਬ ਆਪ ਕਥਾ ਤੇ ਕੀਰਤਨ ਕਰਦੇ ਅਤੇ ਸਤਿਗੁਰਾਂ ਦੇ ਗੁਣ ਗਾਇਣ ਕਰਦੇ। ਯੂ. ਪੀ. ਦੇ ਇਕ ਛੋਟੇ ਜਿਹੇ ਸ਼ਹਿਰ ਵਿਚ ਲਘੂ ਸਤਿਜੁਗ ਵਰਤ ਰਿਹਾ ਸੀ। ਇਸ ਗੁਰੂ ਮੰਦਰ ਵਿਚ ਦੇਵੀ ਸ਼ਕਤੀ ਮਾਤਾ ਰਾਜਿੰਦਰ ਕੌਰ ਦੇ ਰੂਪ ਵਿਚ ਵਿਦਮਾਨ ਸੀ। ਉਹਨਾਂ ਦੇ ਦਰਸ਼ਨ ਵੀ ਮਨ ਨੂੰ ਸ਼ਾਂਤੀ ਬਖਸ਼ਦੇ ਅਤੇ ਬੁਲਾਂ ਚੋਂ ਨਿਕਲੇ ਮਮਤਾ ਗੁੰਧੇ ਸ਼ਹਿਦ ਮਿੱਠੇ ਬੋਲ ਵੀ ਧੁਰ ਆਤਮਾ ਨੂੰ ਸਰਸ਼ਾਰ ਕਰਦੇ। ਮੈਂ ਜਦੋਂ ਵੀ ਬਿਜਨੌਰ ਜਾਣਾ ਤਾਂ ਉਹਨਾਂ ਦੇ ਦਰਸ਼ਨ ਪਰਸਨਾ ਮੇਰੇ ਲਈ ਤੀਰਥ ਯਾਤਰਾ ਸਮਾਨ ਹੁੰਦਾ।

ਉਹ ਦਿਲੀ ਦੇ ਰਾਜੌਰੀ ਗਾਰਡਨ ਵਿਚ ਆ ਗਏ ਤਾਂ ਇਹ ਥਾਂ ਵੀ ਯਾਤਰਾ ਕੇਂਦਰ ਬਣ ਗਿਆ। ਫਿਰ ਜ਼ਮਾਨਾ ਬਦਲਿਆ। ਓਹਨਾਂ ਦਾ ਸਪੁਤਰ ਸ: ਹਰਵਿੰਦਰ ਸਿੰਘ ਹੰਸਪਾਲ, ਸਤਿਗੁਰੂ ਜਗਜੀਤ ਸਿੰਘ ਜੀ ਦਾ ਨੂਰੇ-ਨਜ਼ਰ ਬਣਿਆ। ਉਹਮਾਂ ਦਾ ਪ੍ਰਮੁਖ ਸੇਵਕ ਅਤੇ ਵਿਸ਼ਵਾਸ਼ ਪਾਤਰ। ਸਤਿਗੁਰੂ ਜੀ ਅਤੇ ਸਾਧ ਸੰਗਤ ਦਾ ਫੇਰ ਤੋਰਾ ਘਰ 'ਚ ਜ਼ਿਆਦਾ ਹੋ ਗਿਆ ਤਾ ਮਾਤਾ ਜੀ ਤੇ ਹੋਰ ਵੀ ਜ਼ਿਮੇਵਾਰੀ ਆ ਈ। ਉਨ੍ਹਾਂ ਦੇ ਪਰਿਵਾਰ ਵਿਚ ਵਾਧਾ ਹੋਇਆ ਨੂੰਹਾਂ ਧੀਆਂ ਪੋਤਰਿਆਂ ਦੋਹਤਰਿਆਂ ਵਾਲਾ ਵਡ ਪਰਿਵਾਰ ਬਣਿਆ। ਇਸ ਤੋਂ ਬਾਅਦ ਵੱਡਾ ਸਪੁਤਰ ਸ. ਹਰਵਿੰਦਰ ਸਿੰਘ ਹੰਸਪਾਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਦਾ ਕਵੱਚ ਪਹਿਨ ਕੇ ਰਾਜਸੀ ਮੈਦਾਨ ਵਿਚ ਅਗੇ ਤੋਂ ਅਗੇਰੇ ਵਧਿਆ ਅਤੇ ਭਾਰਤ ਦੀ ਪਾਰਲੀਮੈਂਟ ਦਾ ਮੈਂਬਰ ਬਣ ਗਿਆ। ਅਤੇ ਫਿਰ ਇਸ ਮੈਂਬਰੀ ਦੀ ਦੋਹਰ ਵੀ ਪੈ ਗਈ। ਇਸ ਸਮੇਂ ਆਪਣੇ ਪਿਆਰ ਆਪਣੇ ਸਦ ਵਿਵਹਾਰ ਅਤੇ ਸੇਵਾ ਦੀ ਸ਼ਕਤੀ ਨਾਲ ਬੀਬੀ ਰਾਜਿੰਦਰ ਕੌਰ ਜੀ ਨੇ ਆਪਣੇ ਪਰਿਵਾਰ ਨੂੰ ਵੀ ਅਨੁਸ਼ਾਸਨ ਵਿਚ ਰਖਿਆ ਅਤੇ ਆਏ ਗਏ ਦੇ ਮਨ ਤੇ ਵੀ ਆਪਣੀ ਡੂੰਗੀ ਛਾਪ ਲਾਈ। ਉਹ ਅਕਸਰ ਅਪਣੀ ਹਥੀਂ ਪਰਸ਼ਾਦੇ ਤਿਆਰ ਕਰਕੇ ਛਕਾਉਂਦੇ ਰਹੇ। ਉਹ ਆਪ ਅਮ੍ਰਿਤ ਵੇਲੇ ਬਹੁਤ ਪਹਿਲਾਂ ਉਠ ਕੇ ਘਰ ਵਿਚ ਲਗੀ ਖੂਹੀ ਤੋਂ ਕੇਸੀਂ ਇਸ਼ਨਾਨ ਕਰਦੇ, ਭਜਨ ਅਤੇ ਪਾਠ ਕਰਦੇ ਹੋਏ ਲੰਗਰ ਤਿਆਰ ਕਰਦੇ। ਉਹਨਾਂ ਦੀ ਪਿਆਰੀ ਹੋਂਦ ਕਦੇ ਵੀ ਇਹ ਪ੍ਰਤੀਤ ਨਹੀਂ ਸੀ ਹੋਣ ਦਿੰਦੀ ਕਿ ਇਹ ਕਿਸੇ ਰਾਜਸੀ ਨੇਤਾ ਦਾ ਘਰ ਹੈ। ਘਰ ਦਾ ਮਾਹੌਲ ਏਨਾ ਸ਼ਾਂਤ ਏਨਾ ਸਾਤਵਿਕ ਜਿਹਨਾਂ ਚੁਪ ਕਿ ਜਾਣ ਵਾਲੇ ਦੇ ਮਨ ਨੂੰ ਸ਼ਾਂਤੀ ਆਵੇ।

ਹੰਸਪਾਲ ਜੀ ਦੇ ਨਾਲ ਕਾਫੀ ਸਮੇਂ ਦੇ ਸੰਪਰਕ ਦੇ ਦੌਰ ਵਿਚ ਮੈਂ ਕਈ ਉਤਾਰ ਚੜ੍ਹਾਅ ਦੇਖੇ ਹਨ। ਰਾਜਸੀ ਜੀਵਨ ਵਿਚ ਨਿਸ਼ਚਿਤ ਰੂਪ ਵਿਚ ਵਿਰੋਧੀ ਸੁਰਾਂ ਵੀ ਪੈਦਾ ਹੁੰਦੀਆਂ ਹਨ। ਅਜ ਦੀ ਰਾਜਨੀਤੀ ਹੀ ਐਸੀ ਹੈ। ਇਹਦੇ ਵਿਚ ਪਾਰਟੀ ਡਿਸਿਪਲਿਨ ਵੀ ਆਉਂਦਾ ਹੈ ਤੇ ਵੱਖ ਵੱਖ ਸ਼ਕਤੀਆਂ ਤੇ ਵਿਅਕਤੀਆਂ ਦੀ ਭੂਮਿਕਾ ਨਾਲ ਵਾਬਸਤਾ ਹੋਣਾ ਪੈਂਦਾ ਹੈ। ਕਹਿਣ ਵਾਲੀ ਗਲ ਤਾਂ ਇਹ ਹੈ ਕਿ ਸ. ਹਰਵਿੰਦਰ ਸਿੰਘ ਹੰਸਪਾਲ ਦਾ ਕੜੇ ਸ਼ਬਦਾਂ ਵਿਚ ਵਿਰੋਧ ਕਰਣ ਵਾਲਿਆਂ ਦੇ ਮੂਹੋਂ ਵੀ ਮਾਤਾ ਰਾਜਿੰਦਰ ਕੌਰ ਬਾਰੇ ਸਵਾਏ ਸਿਫ਼ਤਾਂ ਤੋਂ ਹੋਰ ਕੁਝ ਨਹੀਂ ਸੁਣਿਆ।

ਗੁਰੂ ਅਮਰ ਦਾਸ ਮਹਾਰਾਜ ਦਾ ਕਥਨ ਹੈ

ਨਾਮ ਧਿਆਏ ਤਾ ਸਤਿਗੁਰ ਭਾਏ ਜੋ ਇਛੇ ਸੋ ਫਲੁ ਪਾਏ
ਨਾਨਕ ਤਿਸਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ

ਮਾਤਾ ਰਾਜਿੰਦਰ ਕੌਰ ਜੀ ਦੇ ਜੀਵਨ ਤੇ ਐਨ ਇਹ ਤੁਕਾਂ ਢੁਕਦੀਆਂ ਹਨ। ਉਹਨਾਂ ਆਪ ਨਾਮ ਧਿਆਇਆ ਤੇ ਪਰਿਵਾਰ ਨੂੰ ਜਪਾਇਆ ਉਹਨਾਂ ਆਪਣਾ ਆਪ ਗਵਾਇਆ ਹੋਇਆ ਸੀ। ਉਹ ਸਤਿਗੁਰੂ ਦੇ ਦਰ ਤੇ ਪਰਵਾਨ ਸਨ। ਉਹਨਾਂ ਜੋ ਇਛਾਂ ਕੀਤੀ ਉਹ ਫਲ ਪ੍ਰਾਪਤ ਹੋਇਆ ਇਛਾ ਤੋਂ ਬਗੈਰ ਵੀ ਉਹਨਾਂ ਕੋਲ ਸਭ ਕੁਝ ਸੀ।

ਉਹਨਾਂ ਕੋਲ ਮਨ ਦੀ ਗਰੀਬੀ ਅਤੇ ਪਦਾਰਥ ਦੀ ਅਮੀਰੀ ਸੀ। ਉਹਨਾਂ ਨੂੰ ਜੀਵਨ ਸਾਥੀ ਉਹ ਮਿਲਿਆ ਜੋ

ਆਪ ਵੀ ਮਨ ਦਾ ਸਾਧ ਵਿਅਕਤੀ ਹੈ। ਹਰ ਵੇਲੇ ਗੁਰਬਾਣੀ ਵਿਚ ਦਰਜ ਵਿਚਾਰਾਂ ਨਾਲ ਭਿਜੇ ਰਹਿਣ ਵਾਲਾ। ਜਿਸ ਦੇ ਬਚਨ ਸਤਿ ਸੰਗਤ ਹੀ ਹੁੰਦੇ ਹਨ ਮਨ ਨੂੰ ਠੰਡ ਪਾਉਣ ਵਾਲੇ। ਦੁਨੀਆਵੀ ਪਖੋਂ ਚੀਫ ਸਾਹਿਬ ਨੇ ਉਸ ਵੇਲੇ ਇੰਗਲੈਂਡ ਵਿਚ ਜਾ ਕੇ ਇਨਜੀਨਰਿੰਗ ਦਾ ਕੋਰਸ ਕੀਤਾ ਜਦੋਂ ਵਿਰਲੇ ਟਾਂਵੇ ਵੀ ਵਲਾਇਤ ਜਾ ਸਕਦੇ ਸਨ। ਜਿਨਾਂ ਆਪਣੀਆਂ ਸਾਰੀਆਂ ਖੂਬੀਆਂ ਸਾਰੀਆਂ ਯੋਗਤਾਵਾਂ ਗੁਰੂ ਚਰਨਾਂ ਵਿਚ ਅਰਪਿਤ ਕੀਤੀਆਂ। ਜਿਨਾਂ ਨੇ

"ਹਉਮੈ ਤ੍ਰਿਸਨਾ ਮਾਰਿਕੈ ਸਚੁ ਰਖਿਆ ਉਰਧਰਿ"।

ਮਾਤਾ ਜੀ ਨੂੰ ਸਭ ਸੁਖ ਮਿਲੇ, ਨਾਮ ਧਨ, ਪੁਤਰ ਧਨ, ਲਛਮੀ ਧਨ, ਜਸ ਐਸ਼ਵਰਜ ਅਤੇ ਸਭ ਤੋਂ ਉਤਮ ਸਤਿਗੁਰੂ ਦੀ ਚਰਨ ਰਜ। ਬਚਪਨ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੰਗਤ ਨਾਲ ਭਿਜੇ ਰਹੇ ਅਤੇ ਹੁਣ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਡੇਰਾ ਵੀ ਆਪ ਜੀ ਦੇ ਨਿਵਾਸ ਤੇ ਹੀ ਅਕਸਰ ਹੁੰਦਾ।

ਮਾਤਾ ਜੀ ਦੇ ਸੰਸਾਰ ਤਿਆਗਣ ਤੇ ਅਸੀਂ ਨਾ ਤਾਂ ਸ: ਗਿਆਨ ਸਿੰਘ ਜੀ ਹੰਸਪਾਲ ਨਾ ਹੀ ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ ਸਾਹਿਬ ਨਾ ਹੀ ਸ. ਜਗਮੋਹਨ ਸਿੰਘ ਹੰਸਪਾਲ ਅਤੇ ਦੂਸਰੇ ਪਰਿਵਾਰ ਨਾਲ ਅਫਸੋਸ ਪ੍ਰਗਟ ਕਰ ਸਕਦੇ ਹਾਂ ਕਿਉਂਕਿ ਉਹਨਾਂ ਦਾ ਮਰਣਾ ਜੀਵਤ ਹੋਣਾ ਹੈ।

ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ
ਗੁਰਪਰਸਾਦੀ ਜੀਵਤ ਮਰੈ ਹੁਕਮੈ ਬੂਝੈ ਸੋਇ
ਨਾਨਕ ਐਸੀ ਮਰਨੀ ਜੋ ਮਰੈ ਤਾਂ ਸਦ ਜੀਵਨੁ ਹੋਇ

ਹਾਂ ਉਹਨਾਂ ਨੂੰ ਧੰਨ ਧੰਨ ਕਹਿ ਸਕਦੇ ਹਾਂ ਉਹਨਾਂ ਨੂੰ ਨਮਸਕਾਰ ਕਰਦੇ ਹਾਂ। ਗੁਰੂ ਅਮਰਦਾਸ ਜੀ ਦੇ ਸ਼ਬਦਾਂ ਵਿਚ

ਧੰਨੁ ਧੰਨੁ ਸੋ ਗੁਰਸਿਖ ਕਹੀਐ,
ਜੋ ਸਤਿਗੁਰ ਚਰਣੀ ਜਾਇ ਪਇਆ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ,
ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ,
ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ,
ਜਿਨਿ ਸਤਿਗੁਰ ਸੇਵਾ ਕਰਿ ਰਹਿ ਨਾਮੁ ਲਇਆ।!
ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ
ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ।



# ਦਾਣੇ ਦਾਣੇ ਤੇ ਮੋਹਰ

—ਆਦਲ ਦਿਆਲਪੁਰੀ—

ਦਾਣੇ ਦਾਣੇ ਤੇ ਮੋਹਰ ਮਹਾਰਾਜ ਲਾਈ
ਜਿਸਦੇ ਹੈਨ ਦਾਣੇ ਓਸੇ ਜੀਵ ਖਾਣੇ
ਇਹ ਗੱਲ ਸੀ ਸੁਣੀ ਸਿਆਣਿਆਂ ਤੋਂ
ਅਗੋਂ ਕੀ ਹੋਣਾ ਇਹ ਭਗਵਾਨ ਜਾਣੇ
ਵਰਤਮਾਨ ਦੀ ਸੋਚ ਬੁਲੰਦ ਹੋ ਗਈ
ਬੰਦੇ ਇਕ ਤੋਂ ਇਕ ਨੇ ਵੱਧ ਸਿਆਣੇ
ਕਈਆਂ ਕੋਲ ਹੈ ਆਪਣੀ ਮੋਹਰ 'ਆਦਲ'
ਓਥੇ ਠੋਕ ਦੇਂਦੇ ਜਿਥੇ ਹੋਣ ਦਾਣੇ

# ਔਰੋਂ ਕੋ ਨਸੀਹਤ

ਇਕ ਦੂਸਰੇ ਨੂੰ ਦੁਨੀਆਂ ਦਵੇ ਮੱਤਾਂ
ਸਾਡੀ ਜ਼ਿੰਦਗੀ ਕੋਈ ਵੀ ਜੀਵਿਓ ਨਾ
ਹਰ ਕੋਈ ਆਖਦਾ ਕਿੱਤਾ ਫਜ਼ੂਲ ਮੇਰਾ
ਮੇਰੇ ਵਾਂਗ ਗਰੀਬੜੇ ਥੀਵਿਓ ਨਾ
ਨੌਕਰ ਆਖਦਾ ਨੌਕਰੀ ਨਰਕ ਪੂਰਾ
ਦਰਜੀ ਦੱਸਦਾ ਕਪੜੇ ਸੀਵਿਓ ਨਾ
ਆਦਲ ਉਮਰ ਗੁਜ਼ਾਰ ਕੇ ਠੇਕਿਆਂ ਤੇ
ਰਿੰਦ ਆਖਦਾ ਪੁਤਰੋ ਪੀਵਿਓ ਨਾ

## ਦੋ ਗ਼ਜ਼ਲਾਂ

—ਡੀ. ਆਰ. ਧਵਨ—

ਜਿਹੜਾ ਦੁਨੀਆਂ ਤੋਂ ਦੂਰ ਰਹਿੰਦਾ ਹੈ ।
ਉਹ ਹੀ ਤੇਰੇ ਹਜ਼ੂਰ ਰਹਿੰਦਾ ਹੈ ।

ਇਸ਼ਟ ਦੀ ਮੈਅ 'ਚ ਐਸੀ ਮਸਤੀ ਹੈ,
ਉਮਰ ਭਰ ਹੀ ਸਰੂਰ ਰਹਿੰਦਾ ਹੈ ।

ਮਾੜੇ ਕੰਮ ਦਾ, ਬੁਰੇ ਦੀ ਸੁਹਬਤ ਦਾ;
ਕੁਝ ਅਸਰ ਤਾਂ ਜ਼ਰੂਰ ਰਹਿੰਦਾ ਹੈ ।

ਰਹਿਣ ਲਗਿਆਂ ਏਂ ਦਿਲ 'ਚ ਤੂੰ ਜਦ ਤੋਂ;
ਦਿਲ ਮੇਰਾ ਨੂਰ-ਨੂਰ ਰਹਿੰਦਾ ਹੈ ।

ਜੋ ਭਲੇ ਵਾਸਤੇ ਕਸੂਰ ਕਰੇ;
ਉਹ ਸਦਾ ਬੇਕਸੂਰ ਰਹਿੰਦਾ ਹੈ ।

ਪੁਛਦੇ ਹੋ, ਦਿਲ 'ਚ ਰਹਿੰਦਾ ਹੈ ਕੋਈ;
ਰਹਿੰਦਾ ਹੈ, ਹਾਂ ਹਜ਼ੂਰ ਰਹਿੰਦਾ ਹੈ ।

ਰੰਗ ਮੌਲਾ ਦੇ ਰਾਂਗਲੇ ਨੇ 'ਧਵਨ',
ਹਰ ਜਗਾ ਉਸਦਾ ਨੂਰ ਰਹਿੰਦਾ ਹੈ ।

—0—

ਤੇਰਾ ਜਲਵਾ ਚੁਫੇਰ ਦਿਸਦਾ ਹੈ ।
ਤੇਰੇ ਬਾਝੋਂ ਹਨੇਰ ਦਿਸਦਾ ਹੈ ।

ਸਾਰੀ ਦੁਨੀਆਂ ਬਿਨਾਂ ਮੁਹੱਬਤ ਦੇ;
ਸਿਰਫ ਮਿੱਟੀ ਦਾ ਢੇਰ ਦਿਸਦਾ ਹੈ ।

ਦਿਲ 'ਚ ਚਾਹਤ ਅਗਰ ਹੈ ਵੇਖਣ ਦੀ;
ਫੇਰ ਦਿਸਦਾ ਹੈ, ਫੇਰ ਦਿਸਦਾ ਹੈ ।

ਦੂਰ ਤੇਥੋਂ ਮੈਂ, ਦੂਰ ਤੂੰ ਮੈਥੋਂ;
ਇਹ ਮੁਕੱਦਰ ਦਾ ਫੇਰ ਦਿਸਦਾ ਹੈ ।

ਕੋਲ ਰਹਿ ਕੇ ਵੀ ਦੂਰ ਲਗਦਾ ਏ;
ਅੱਖ ਦਾ ਹੇਰ ਫੇਰ ਦਿਸਦਾ ਹੈ ।

ਜਦ ਨਜ਼ਰ ਵਿਚ ਉਹਦੀ ਤਲਾਸ਼ ਰਹੇ;
ਦੇਰ ਚਾਹੇ ਸਵੇਰ ਦਿਸਦਾ ਹੈ ।

ਤੇਰੀ ਸੂਰਤ ਬਿਨਾ 'ਧਵਨ' ਸਾਨੂੰ;
ਸਾਰਾ ਆਲਮ ਹਨੇਰ ਦਿਸਦਾ ਹੈ ।

## ਗ਼ਜ਼ਲ

—ਅਨੂਪ ਸਿੰਘ ਨੂਰੀ—

ਤੇਰੇ ਕੋਈ ਦਿਲ 'ਚ ਬਾਕੀ ਅਰਮਾਨ ਰਹਿ ਨਾ ਜਾਵੇ
ਲੈ ਯਾਰ ਇਹ ਵੀ ਲੈ ਲੈ ਇਹ ਜਾਨ ਰਹਿ ਨਾ ਜਾਵੇ

ਛੱਪਰ ਵੀ ਫੂਕ ਦੇਵੇ ਅੰਬਰ ਤੋਂ ਆ ਕੇ ਬਿਜਲੀ
ਇਹ ਸਿਰ ਛੁਪਾਉਣ ਦਾ ਵੀ ਸਾਮਾਨ ਰਹਿ ਨਾ ਜਾਵੇ

ਇਹ ਸਾਰੀ ਹਸਰਤਾਂ ਦਾ ਚੰਗਾ ਹੈ ਦਿਲ 'ਚ ਰਹਿਣਾ
ਕੁੱਲੀ ਦੇ ਦਰ ਤੋਂ ਬਾਹਰ ਮਹਿਮਾਨ ਰਹਿ ਨਾ ਜਾਵੇ

ਪੰਡਤ ਨੇ ਘਰ 'ਚ ਸਦ ਕੇ ਮੁਲਾਂ ਨੂੰ ਵੀ ਪਿਆਈ
ਇਹ ਸੋਚ ਕੇ ਕਿ ਇਹਦਾ ਈਮਾਨ ਰਹਿ ਨਾ ਜਾਵੇ

ਸਭ ਤਿਨਕੇ ਆਹਲਣੇ ਦੇ ਲੈ ਜਾ ਹਨੇਰੀਏ ਨੀ
ਗੁਲਸ਼ਨ 'ਚ ਪਾਂਧੀਆਂ ਦਾ ਸਾਮਾਨ ਰਹਿ ਨਾ ਜਾਵੇ

ਪਰਚਾ ਲਿਆ ਧਨੀ ਨੇ ਥੈਲੀ ਵਿਖਾ ਕੇ ਉਹਨੂੰ
ਸ਼ੈਤਾਨ ਦੀ ਸੀ ਕੋਸ਼ਸ਼ ਭਗਵਾਨ ਰਹਿ ਨਾ ਜਾਵੇ

ਗਰਜ਼ਾਂ ਦੀ ਧੁਖਦੀ ਅੱਗੇ ਜੰਗਲ ਦੀ ਲਾਟ ਬਣ ਜਾ
ਦੁਨੀਆਂ 'ਚ ਬਚਦਾ ਖੁਚਦਾ ਇਨਸਾਨ ਰਹਿ ਨਾ ਜਾਵੇ

ਗੁਰਬਤ ਨੇ ਪਿਆਰ ਕੀਤਾ ਫਾਕੇ ਨੇ ਖੂਨ ਪੀਤਾ
ਐ ਮੌਤ ਆ ਕਿ ਤੇਰਾ ਇਹਸਾਨ ਰਹਿ ਨਾ ਜਾਵੇ

ਜਲਵਾ ਵਿਖਾ ਕੇ ਉਹਨਾਂ "ਨੂਰੀ" ਤੋਂ ਅੱਖ ਚੁਰਾਈ
ਆਸ਼ਕ ਦੀ ਅਖੀਆਂ ਵਿਚ ਕੁਝ ਜਾਨ ਰਹਿ ਨਾ ਜਾਵੇ

# ਲੰਮਿਆਂ ਪੈਂਡਿਆਂ ਦਾ ਰਾਹੀ : ਬੋਰਡਿਨ

—ਜਸਪਾਲ ਸ਼ੇਤਰਾ

ਲੰਮੀਆਂ ਦੌੜਾਂ ਦੌੜਨੀਆਂ ਬੱਕ ਦੇ ਸਿੰਗਾਂ ਨੂੰ ਹੱਥ ਲਾਉਣ ਦੇ ਬਰਾਬਰ ਹੈ। ਮਾੜੇ-ਧੀੜੇ ਅਤੇ ਕਮਜ਼ੋਰ ਦਿਲ ਵਾਲੇ ਵਿਅਕਤੀਆਂ ਦੇ ਵਸ ਦਾ ਇਹ ਰੋਗ ਨਹੀਂ। ਹਮਾਤੜ ਤਾਂ ਲੰਮੀਆਂ ਦੌੜਾਂ ਦੀ ਦੂਰੀ ਨੂੰ ਮੀਟਰਾਂ ਅਤੇ ਕਿਲੋਮੀਟਰਾਂ ਦੇ ਹਿਸਾਬ ਹੀ ਆਪਣੇ ਉਂਗਲਾਂ ਦੇ ਪੋਟਿਆਂ ਉਤੇ ਕਰਦੇ ਢੇਰੀ ਢਾਹ ਬਹਿੰਦੇ ਹਨ ਅਤੇ ਲੰਮੀਆਂ ਦੌੜਾਂ ਵਿਚੋਂ ਵੀ ਸਭ ਤੋਂ ਲੰਮੀ ਦੌੜ ਮੈਰਾਥਨ (ਜਿਸ ਦੀ ਦੂਰੀ ੨੬ ਮੀਲ ਅਤੇ ੩੮੫ ਗਜ਼ ਹੁੰਦੀ ਹੈ) ਨੂੰ ਦੌੜਨਾ ਤਾਂ 'ਬੱਕ ਦੇ ਸਿੰਗਾਂ' ਨੂੰ ਹੱਥ ਲਾਉਣ ਤੋਂ ਅਗਾਂਹ 'ਸ਼ੇਰ ਦੀ ਪੂਛ ਨੂੰ' ਹੱਥ ਪਾਉਣ ਵਾਲੀ ਗੱਲ ਹੈ! ਪਰ ਜਿਨ੍ਹਾਂ ਦੇ ਹੌਸਲੇ ਬੁਲੰਦ ਹੁੰਦੇ ਹਨ ਉਹ ਕਿਹੋ ਜਿਹੀਆਂ ਵੀ ਔਕੜਾਂ ਅਤੇ ਕਠਿਨਾਈਆਂ ਦੀ ਪ੍ਰਵਾਹ ਨਹੀਂ ਕਰਦੇ। ਇਟਲੀ ਦਾ ਗੱਲੀਡੋਂ ਬੋਰਡਿਨ ਜਵਾਂ ਮਰਦਾਂ ਦੀ ਅਜਿਹੀ ਸਭ ਤੋਂ ਮੂਹਰਲੀ ਪਾਲ ਵਿਚ ਆਉਂਦਾ ਹੈ।

ਸਿਓਲ ਵਾਲੀਆਂ ੧੯੮੮ ਦੀਆਂ ਉਲੰਪਿਕ ਖੇਡਾਂ ਵਿਚ ਉਸਨੇ ਦੌੜਾਂ ਵਿਚ ਸਭ ਤੋਂ ਲੰਮੀ ਦੌੜ ਮੈਰਾਥਨ ਨੂੰ ਜਿੱਤ ਕੇ ਆਪਣੇ ਦਿਲ ਗੁਰਦੇ ਦੀ ਤਾਕਤ ਦਰਸਾ ਦਿੱਤੀ। ਉਲੰਪਿਕ ਵਿਚ ਇਹ ਦੌੜ ਜਿੱਤਣ ਤੋਂ ਪਹਿਲਾਂ ਬੋਰਡਿਨ ਨੂੰ ਕੋਈ ਨਹੀਂ ਸੀ ਜਾਣਦਾ ਪਰ ਜਦੋਂ ਤੋਂ ਉਸਨੇ ਇਹ ਦੌੜ ਜਿੱਤੀ ਕਿ ਉਦੋਂ ਤੋਂ ਖੇਡਾਂ ਨਾਲ ਮਾੜਾ ਮੋਟਾ ਵੀ ਵਾਹ-ਵਾਸਤਾ ਰਖਣ ਵਾਲੇ ਜੀਅ-ਜੰਤ ਦੀ ਜ਼ਬਾਨ ਉਤੇ ਉਸਦਾ ਨਾਂ ਹੈ। ਆਪਣੇ ਦੇਸ਼ ਇਟਲੀ ਦਾ ਤਾਂ ਉਹ ਕੌਮੀ ਹੀਰੋ ਹੋ ਨਿੱਬੜਿਆ ਹੈ। ਇਟਲੀ ਦਾ ਬੱਚਾ ਬੱਚਾ ਇਕ ਦਿਨ ਬੋਰਡਿਨ ਬਣਨ ਦਾ ਸੁਪਨਾ ਅੱਖਾਂ ਵਿਚ ਲਈ ਘੁੰਮ ਰਿਹਾ ਹੈ। ਉਲੰਪਿਕ ਵਿਚੋਂ ਸੋਨ ਤਮਗਾ ਜਿੱਤਣ ਤੋਂ ਬਾਦ ਉਸਨੂੰ ਇਟਲੀ ਦੇ ਹਰ ਕੋਨੇ ਤੋਂ ਵੱਖ-ਵੱਖ ਸਮਾਗਮਾਂ ਵਿਚ ਮੁਖ ਮਹਿਮਾਨ ਬਣਨ ਦੇ ਸੱਦੇ ਪੱਤਰ ਮਿਲ ਰਹੇ ਹਨ। ਪਰ ਉਹਨਾਂ ਸਮਾਗਮਾਂ ਉਤੇ ਜਾਣ ਉਤੇ ਬਾਵਜੂਦ ਦੌੜਨ ਦਾ ਆਪਣਾ ਨਿਤਨੇਮ ਭੰਗ ਨਹੀਂ ਹੋਣ ਦੇ ਰਿਹਾ।

੩੧ ਸਾਲਾਂ ਦੀ ਉਮਰ ਨੂੰ ਢੁਕੇ ਬੋਰਡਿਨ ਦਾ ਕੱਦ ਪੂਰਾ ੬ ਫੁਟ ਅਤੇ ਭਾਰ ੭੧ ਕਿਲੋ ਹੈ। ਉਸਦੇ ਗੋਰੇ ਮੂੰਹ ਉਤੇ ਛੋਟੀ ਛੋਟੀ ਭੂਰੇ ਰੰਗ ਦੀ ਦਾੜ੍ਹੀ ਕਾਫੀ ਜਚਦੀ ਹੈ। ਪੇਸ਼ੇ ਵਜੋਂ 'ਆਰਕੀ ਟੈਕਟ' (ਇਮਾਰਤਾਂ ਦੇ ਨਕਸ਼ੇ ਬਣਾਉਣ ਵਾਲਾ ਹੈ) ਦੌੜਨਾ ਤਾਂ ਬੋਰਡਿਨ ਨੇ ੧੪ ਸਾਲ ਦੀ ਲਵੀ ਉਮਰੇ ਹੀ ਸ਼ੁਰੂ ਕਰ ਦਿਤਾ ਸੀ ਪਰ ਪਹਿਲਾਂ ਉਹ ਜ਼ਿਆਦਾ ਸਫਲ ਦੌੜਾਕ ਸਿੱਧ ਨਾ ਹੋਇਆ। ੨੫ ਸਾਲ ਦੀ ਉਮਰ ਤੱਕ ਉਹ ਦੌੜਨ ਨੂੰ ਜ਼ਿਆਦਾ ਗੰਭੀਰਤਾ ਨਾਲ ਨਹੀਂ ਸੀ ਲੈਂਦਾ ਪਰ ੨੫ ਸਾਲ ਦੀ ਉਮਰ ਵਿਚ ਜਾ ਕੇ ਉਸਨੇ ਇਕ ਦਿਨ ਆਪਣੇ ਆਪ ਨਾਲ ਹੀ ਰੂਬਰੂ ਹੋ ਕੇ ਸੋਚਿਆ ਕਿ ਜੇ ਉਸਨੇ ਦੌੜਨਾ ਹੈ ਤਾਂ ਚੱਜ ਨਾਲ ਦੌੜੇ ਨਹੀਂ ਤਾਂ ਐਵੇਂ ਲਿਚ ਘੜਿਚੀਆਂ ਜਿਹੀਆਂ ਦਾ ਕੀ ਫਾਇਦਾ ? ਸੋ ਉਸਨੇ ਮਨ ਬਣਾਇਆ ਕਿ ਹੁਣ ਇਕ-ਦੋ ਸਾਲ ਪੂਰੇ ਤਨ ਮਨ ਨਾਲ ਦੌੜੇਗਾ ਜੇ ਫਿਰ ਵੀ ਕੁਝ ਨਾ ਸੌਰਿਆ ਤਾਂ ਦੌੜਨ ਤੋਂ ਸਦਾ ਲਈ ਵਿਦਾਇਗੀ ਲੈ ਲਵੇਗਾ।

੧੯੮੪ ਵਿਚ ਉਸਨੇ ਦੂਜੀਆਂ ਦੌੜਾਂ ਛਡਕੇ ਮੈਰਾਥਨ ਵਲ ਮੁਹਾਰਾਂ ਮੋੜੀਆਂ। ਪਰ ਉਹ ਆਪਣੀ ਜ਼ਿੰਦਗੀ ਦੀ ਪਹਿਲੀ ਹੀ ਮੈਰਾਥਨ ਦੌੜ ਵਿਚ ਸਫਲ ਹੋ ਕੇ ਨਿਕਲਿਆ। ਇਸ ਨਾਲ ਉਸਦਾ ਹੌਸਲਾ ਵੱਧ ਗਿਆ। ਉਸਨੇ ਆਪਣਾ ਅਭਿਆਸ ਹੋਰ ਵੀ ਸਿਰੜ ਨਾਲ ਸ਼ੁਰੂ ਕਰ ਦਿੱਤਾ। ਉਸਨੇ ਆਪਣਾ ਟੀਚਾ ਸਿਉਲ ਵਾਲੀ ਉਲੰਪਿਕ ਨੂੰ ਹੀ ਮਿਥਿਆ। ਉਹ ਆਪਣੇ ਟੀਚੇ ਉਤੇ ਐਨਾ ਇਕਾਗਰਚਿਤ ਹੋ ਗਿਆ ਕਿ ਉਸ ਲਈ ਬਾਕੀ ਸਭ ਚੀਜ਼ਾਂ ਅਰਥ ਗੁਆ ਗਈਆਂ।

ਸਿਉਲ ਵਿਚ ਉਹ ਪੂਰੀ ਤਿਆਰੀ ਕਰਕੇ ਪਹੁੰਚਿਆ।

ਖੇਡ ਪੰਡਤ ਜਦੋਂ ਵੀ ਸਿਉਲ ਉਲੰਪਿਕ ਮੈਰਾਥਨ ਦੌੜ ਜਿੱਤਣ ਵਾਲਿਆਂ ਦੀ ਗੱਲ ਕਰਦੇ ਤਾਂ ਸਿੱਟਾ ਇਹੀ ਕਢਦੇ ਕਿ ਇਸ ਦੌੜ ਨੂੰ ਕਿਸੇ ਅਫਰੀਕਨ ਦੇਸ਼ ਦੇ ਦੌੜਾਕ ਵਲੋਂ ਹੀ ਜਿੱਤਿਆ ਜਾਵੇਗਾ। ਉਹਨਾਂ ਦੀ ਦਲੀਲ ਸੀ ਕਿ ਕਿਉਂਕਿ ਸਿਉਲ ਵਿਚ ਗਰਮੀ ਐਨੀ ਜ਼ਿਆਦਾ ਹੈ ਕਿ ਯੋਰਪੀਅਨ ਦੇਸ਼ਾਂ ਦੇ ਦੌੜਾਕ ਤਾਂ ਉਂਜ ਆਲੂ ਵਾਂਗ ਭੁੱਜ ਜਾਣਗੇ। ਪਰ ਬੋਰਡਿਨ ਵੀ ਇਨ੍ਹਾਂ ਟਿੱਪਣੀਆਂ ਨੂੰ ਪੜ੍ਹ-ਸੁਣਕੇ ਸੋਚਦਾ ਕਿ ਕੋਈ ਨਹੀਂ ਦੌੜ ਸ਼ੁਰੂ ਹੋ ਲੈਣ ਦਿਓ ਫਿਰ ਪਤਾ ਲਗੂ ਕਿ ਕਿਹੜੇ ਭਾਅ ਵਿਕਦੀ ਹੈ।

ਆਖਰ ਦੌੜ ਸ਼ੁਰੂ ਹੋਈ। ਬੋਰਡਿਨ ਅਤੇ ਅਫਰੀਕਨ ਮੁਲਕਾਂ ਦੇ ਦੌੜਾਕ ਦੌੜ ਦੇ ਸ਼ੁਰੂ ਵਿਚ ਬਾਕੀਆਂ ਨਾਲੋਂ ਕਾਫੀ ਅਗੇ ਲੰਘ ਗਏ। ਬੋਰਡਿਨ ਸਾਰੀ ਦੌੜ ਅਫਰੀਕਨ ਮੁਲਕਾਂ ਦੇ ਦੌੜਾਕਾਂ ਦੇ ਨਾਲ ਲਸੂੜੀ ਵਾਂਗ ਚਿੰਬੜਿਆ ਰਿਹਾ। ਪਰ ਉਸਨੇ ਦੌੜ ਦੇ ਮਗਰਲੇ ਪੜਾਅ ਵਿਚ ਆਪਣੀ ਰਫਤਾਰ ਨੂੰ ਐਨਾ ਤੇਜ਼ ਕਰ ਲਿਆ ਕਿ ਬਾਕੀ ਦੌੜਾਕ ਕਾਫੀ ਪਿੱਛੇ ਰਹਿ ਗਏ ਅਤੇ ਦੌੜ ਦਾ ਬਾਕੀ ਹਿੱਸਾ ਸਿਉਲ ਦੀ ਕਾਲੇ ਨਾਗ ਵਾਂਗ ਲਿਸ਼ਕੋਰਾਂ ਮਾਰਦੀ ਸੜਕ ਅਤੇ ਸੜਕ ਦੇ ਦੋਹਾਂ ਪਾਸਿਉਂ ਮਿਲ ਰਹੀ ਦਰਸ਼ਕਾਂ ਦੀ ਹਲਾਸ਼ੇਰੀ ਅਤੇ "ਚੱਕ ਤੇ-ਚੱਕਦੇ" ਹੀ ਉਸਦੇ ਸਾਥੀ ਰਹੇ। ਬੋਰਡਿਨ ਉਲੰਪਿਕ ਜੇਤੂ ਬਣ ਗਿਆ ਸੀ।

+

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phone : 5455011

# NAMDHARI MARBLE CO.

PROP. : DAYA SINGH BHUI
ALL KINDS OF MARBLE STONE SUPPLIERS
**WZ-2, Mansarover Garden, Ring Road,**
**NEW DELHI-110015**

---

For All Kinds of Water Pumps,
Machinery Repair & Other Job Works

## KHALSA
## Engineering Works

**Campus Sant Brothers,**
**Near Jewel Cinema, Below Gumat,**
**JAMMU-180001.**
Phone : 48919



## SANT SPORTS

Manufacturers of :
HIGH QUALITY CRICKET BATS
& OTHER SPORTS ITEMS
**Below Gumat, JAMMU TAWI-180001**
**(J & K)**
Phone : 48820

---

Manufacturers of :
WOODEN & PLY PACKING CASES

## PARTAP PACKERS

**B-204, Mansrover Garden,**
**NEW DEHLI-110015.**



## RAINU
## Engineering Works Regd.

**Prop. : S. Mohinder Singh**
Specialists in All Kinds of Auto Repairing,
Saw Mills, Millers, Stone Crushers, Gates,
Grils, Tata Rim Plate New Fittings &
Water Tanks
Repair of Honda Generators and
Diesel Generators
**VINAIK BAZAR, JAMMU.**
Phone No. 46894

# ਬੁਤਤ੍ਰਾਸ਼ ਅਮਰੀਕ ਸਿੰਘ ਨਾਮਧਾਰੀ

—ਜਗਦੀਸ਼ ਸਿੰਘ—

ਬੁਤਤ੍ਰਾਸ਼ ਅਮਰੀਕ ਸਿੰਘ ਦੀ ਹੋਣੀ ਦੇ ਅੰਗ-ਸੰਗ ਮੇਰੀ ਹੋਣੀ ਵੀ ਰਹੀ ਹੈ । ਉਹਦੇ ਜੀਵਨ ਨੇ ਯੂ ਮੋੜ ਕੱਟਿਆ । ਉਹ ਇਕ ਸ਼ਿਕਾਰੀ ਅਮਰੀਕ ਸਿੰਘ ਤੋਂ ਕਿਵੇਂ ਸ਼ਾਕਾਹਾਰੀ ਅਮਰੀਕ ਸਿੰਘ ਨਾਮਧਾਰੀ ਬਣਿਆ, ਉਹ ਪੱਕੇ ਰਾਗਾਂ ਨੂੰ ਗਾਉਂਦਾ ਹੋਇਆ ਕਿਵੇਂ ਸੰਗ ਤਰਾਸ਼ ਬਣਿਆ । ਇਸ ਖੇਤਰ ਵਿਚ ਵੇਖਦਿਆਂ ਵੇਖਦਿਆਂ ਉਹਨੇ ਪ੍ਰਸਿਧੀ ਪ੍ਰਾਪਤ ਕੀਤੀ ਤੇ ਵੱਖ ਵੱਖ ਥਾਵਾਂ ਤੇ ਓਹਦੀਆਂ ਕਲਾ ਕ੍ਰਿਤੀਆਂ ਦੀ ਪ੍ਰਦਰਸ਼ਨੀ ਹੋਈ ਤੇ ਇਨਾਮ ਕਰਾਮ ਵੀ ਜਿਤੇ । ਬੰਬਈ ਦੀ ਜਹਾਂਗੀਰ ਆਰਟ ਗੈਲਰੀ ਵਿਚ ਵੀ ਤੇ ਪਟਿਆਲਾ ਸ਼ੀਸ਼ ਮਹੱਲ ਪਰੀਸਰ ਵਿਚ ਨਾਰਥ ਜ਼ੋਨ ਕਲਚਰਲ ਸੈਂਟਰ ਦੇ ਪਰਬੰਧ ਵਿਚ ਵੀ ਓਹਦੀਆਂ ਕਲਾ ਕ੍ਰਿਤਿਆਂ ਦੀ ਪ੍ਰਦਰਸ਼ਨੀ ਨੂੰ ਮਾਨਤਾ ਮਿਲੀ ਹੈ । ਇਹ ਸਭ ਕੁਝ ਮੈਂ ਅਖੀਂ ਵੇਖਿਆ ਹੈ ।

ਮੈਂ ਉਹਨੂੰ ਉਲਟ ਸਮਾਜਕ ਹਾਲਤਾਂ ਦੇ ਵਿਰੁਧ ਜੂਝਦਿਆਂ ਵੇਖਿਆ ਹੈ ਅਤੇ ਅਜੇ ਤਕ ਵੇਖ ਰਿਹਾ ਹਾਂ । ਅਮਰੀਕ ਸਿੰਘ ਇਕ ਐਸਾ ਚ੍ਰਿਤਰ ਹੈ ਜਿਹੜਾ ਦੁਸ਼ਵਾਰੀਆਂ ਦੀ ਵੱਡੀ ਫੌਜ ਦੇ ਸਾਹਮਣੇ ਇਕਲਾ ਹੀ ਲੜਦਾ ਰਿਹਾ ਹੈ ਅਤੇ ਕਦੇ ਵੀ ਝੋਰਾ ਨਹੀਂ ਕੀਤਾ ਸ਼ਿਕਵਾ ਨਹੀਂ ਕੀਤਾ ਅਤੇ ਉਲਾਹਮਾ ਨਹੀਂ ਦਿਤਾ । ਉਸ ਦੇ ਕਈ ਸਰੂਪ ਮੇਰੇ ਸਾਹਮਣੇ ਹਨ ਸ਼ਾਇਦ ਇਹ ਬਹੁਤ ਲੰਮੀ ਦਾਸਤਾਨ ਹੈ । ਕਈ ਪ੍ਰਸਥਿਤੀਆਂ ਐਸੀਆਂ ਵੀ ਵੇਖੀਆਂ ਜਿਨ੍ਹਾਂ ਵਿਚ ਆਦਮੀ ਦਮ ਤੋੜ ਦਿੰਦਾ ਹੈ, ਦੁਨੀਆਂ ਤਰਸ ਕਰਦੀ ਹੈ ਪਰ ਅਮਰੀਕ ਸਿੰਘ ਵਿਸ਼ੇਸ਼ ਕਰਕੇ ਅਜਿਹੀਆਂ ਪ੍ਰਸਥਿਤੀਆਂ ਤੇ ਦੰਦ ਚਿੜਾਉਂਦਾ ਹੈ ਅਤੇ ਲੋਕਾਂ ਤੇ ਤਰਸ ਖਾਂਦਾ ਰਿਹਾ ਹੈ ।

ਜਦੋਂ ਮੇਰੀ ਪਹਿਲੀ ਮੁਲਾਕਾਤ ਅਮਰੀਕ ਸਿੰਘ ਨਾਲ ਸੰਨ ੧੯੬੪ ਵਿਚ ਜੰਮੂ ਵਿਚ ਹੋਈ ਤਾਂ ਉਸ ਵੇਲੇ ਅਮਰੀਕ ਸਿੰਘ ਤੋਂ ਲੋਕ ਕੁਝ ਤ੍ਰਹਿੰਦੇ ਸਨ । ਅਮਰੀਕ ਸਿੰਘ ਨੇ ਇਕ ਟੀ-ਸ਼ਰਟ ਪਾਈ ਹੋਣੀ, ਸੁਕੀ ਹੱਡੀ ਦਾ ਕਾਨੇ ਵਰਗਾ ਸਰੀਰ, ਮੋਢੇ ਤੇ ਬੰਦੂਕ, ਦਗੜ-ਦਗੜ ਕਰਦਿਆਂ ਆਉਣਾ ਦੋ ਚਾਰ ਚੁਸਤ ਗਲਾਂ ਕਰਨੀਆਂ ਤੇ ਰਾਹੇ ਪੈ ਜਾਣਾ । ਉਹਦੇ ਨਾਲ ਇਕ ਹੋਰ ਜੁਆਨ ਹੁੰਦਾ ਉਹਦਾ ਹੀ ਹਾਣੀ ਮਾਮਾ, ਅਮਰ ਸਿੰਘ ਕੂਕਾ । ਇਹਨਾਂ ਦੋਹਾਂ ਨੇ ਜੇਠ ਹਾੜ ਦੇ ਬੁਲੇ ਵਾਂਗ ਆਉਣਾ ਤੇ ਚਲੇ ਜਾਣਾ । ਮੈਂ ਪੁੱਛਿਆ ਇਹ ਕੰਮ ਕੀ ਕਰਦੇ ਨੇ । ਅਖੇ ਇਹ ਬੰਦੂਕਾਂ ਬਣਾਉਂਦੇ ਨੇ । ਬੰਦੂਕਾਂ ਦੇ ਜੰਮੂ ਵਿਚਲੇ ਕਈ ਕਾਰਖਾਨਿਆਂ 'ਚੋਂ ਇਕ 'ਚ ਉਹ ਕੰਮ ਕਰਦੇ ਸਨ । ਉਹਨਾਂ ਆ ਕੇ ਆਪਣੇ ਸ਼ਿਕਾਰ ਦੀਆਂ ਕਹਾਣੀਆਂ ਸੁਨਾਉਣੀਆਂ । ਜੰਮੂ ਦੀਆਂ ਤਵੀਆਂ ਦੇ ਪਥਰਾਂ 'ਚ ਉਹਨਾਂ ਸ਼ਿਕਾਰ ਦੀ ਤਲਾਸ਼ ਵਿਚ ਘੁਮਦਿਆਂ ਰਹਿਣਾ ਅਤੇ ਸ਼ਾਮ ਨੂੰ ਬੋਤਲ ਖੋਹਲ ਕੇ ਜਸ਼ਨ ਮਨਾਉਣੇ । ਅਮਰ ਸਿੰਘ ਦੇ ਨਾਲ ਕੂਕਾ ਸ਼ਬਦ ਜੁੜਿਆ ਵੇਖ ਕੇ ਹੈਰਾਨੀ ਹੋਈ । ਮੈਂ ਕਿਸੇ ਤੋਂ ਪੁਛਿਆ ਇਹ ਗਲ ਕੀਹ । ਨਾਲੇ ਕੂਕਾ ਨਾਲੇ ਸ਼ਿਕਾਰੀ । ਉਹ ਕਹਿਣ ਲਗਾ ਜੀ ਕੂਕਾ ਤਾਂ ਸਿਰਫ ਇਹਦੀ ਅੱਲ ਪਈ ਹੋਈ ਹੈ ਪਰ ਸਪਸ਼ਟ ਸੀ ਕਿ ਅਮਰ ਸਿੰਘ ਦੇ ਪਿਛੋਕੜ'ਚ ਕਿਤੇ ਨਾ ਕਿਤੇ ਕੂਕੇ ਖੜੇ ਹੀ ਸਨ।ਇਹ ਕੂਕਪੁਣੇ ਨੂੰ ਤਿਆਗ ਚੁੱਕੇ ਸਨ । ਅਮਰੀਕ ਸਿੰਘ ਦੀ ਮਾਸੀ ਜਾਂ ਅਮਰ ਸਿੰਘ ਦੀ ਭੈਣ ਦਾ ਘਰ ਤਾਂ ਪੱਕਾ ਕੂਕਿਆਂ ਦਾ ਹੀ ਸੀ । ਇਕ ਦਿਨ ਉਹਨਾਂ ਦੇ ਘਰੋਂ ਖੜਿਆ ਗੜਵਾ ਇਹ ਵਾਪਸ ਕਰਨ ਆਏ । ਮਾਸੀ ਨੇ ਪੁਛਿਆ ਵੇ ਅਮਰੀਕ ਇਹਦੇ 'ਚ ਕੀ ਲਿਆਂਦਾ ਸਈ ? ਕਹਿਣ ਲਗਾ ਮਾਸੀ ਜੇ ਇਹ ਗਲ ਦਸ ਦਿਤੀ ਤਾਂ ਤੁਸਾਂ ਗੜਵਾ ਹੀ ਘਰੋਂ ਸੁਟ ਦੇਣਾ ਹੈ । ਜਵਾਨੀ ਦੀ ਮਸਤੀ ਪੂਰੀ ਤਰ੍ਹਾਂ ਛਾਈ ਹੋਈ ਸੀ । ਸੰਤਾਂ ਦਾ ਅਹਾਤਾ ਬਹੁਤ ਵਡਾ ਮੈਦਾਨ ਸੀ । ਉਹ ਇਸ ਦੀ ਮਾਸੀ ਦੇ ਪਰਿਵਾਰ ਅਤੇ ਬਾਕੀ ਦੇ ਸਾਰੇ ਭਰਾਵਾਂ ਦੀ ਟਰਕਾਂ ਦੀ ਬਾਡੀਆਂ ਦੀ ਵਰਕਸ਼ਾਪ ਵੀ ਸੀ ! ਇਕ ਦਿਨ ਇਹਨਾਂ ਦੋਹਾਂ ਨੇ ਪੀਤੀ ਹੋਈ ਸੀ ਇਕ ਬੈਂਚ ਨੂੰ ਜਿਉਂ ਚੁਕਿਆ ਜਾ ਸੜਕ ਤੇ ਰਖਿਆ । ਕਿਸੇ ਦੀ ਜੁਰਤ ਨਹੀਂ ਸੀ ਕਿ ਇਹਨਾਂ ਦੇ ਮੂੰਹ ਲੱਗੇ । ਅਮਰੀਕ ਸਿੰਘ ਕਿਸੇ ਨੂੰ ਗਲਾਂ 'ਚ ਵਾਰੇ ਨਹੀਂ ਸੀ ਆਉਣ ਦਿੰਦਾ । ਗਲ ਬਦੋਬਦੀ ਕਰ ਦੇਣੀ । ਅੰਮ੍ਰਿਤਸਰ



ਅਮਰੀਕ ਸਿੰਘ ਕਲਾਕਾਰ

ਵਿਚ ਇਹਨਾਂ ਦਾ ਇਕ ਪੁਰਾਣਾ ਮਕਾਨ ਹੈ। ਵਡੇ ਮੀਹਾਂ 'ਚ ਉਹਦੇ ਉਤਲੇ ਕਮਰੇ ਦਾ ਹਿਸਾ ਡਿੱਗ ਪਿਆ। ਸਾਰੇ ਲੋਕ ਹਮਦਰਦੀ ਵਾਸਤੇ ਆਉਣ। ਸਾਰਿਆਂ ਦੀ ਤਾਣ ਇਥੇ ਮੁਕਦੀ ਸੀ, "ਚਲੋ ਜੀ ਸ਼ੁਕਰ ਕਰੋ ਜੀਅ ਤਾਂ ਬਚ ਗਏ ਨੇ ਮਕਾਨ ਤਾਂ ਫੇਰ ਵੀ ਬਣ ਜਾਏਗਾ।" ਅਮਰੀਕ ਸਿੰਘ ਉਦੋਂ ਛੋਟਾ ਹੀ ਸੀ ਵਿਚੋਂ ਹੀ ਪਟਾਕ ਪਿਆ "ਜੀਅ ਤਾਂ ਫੇਰ ਵੀ ਬਣ ਜਾਣਗੇ ਮਕਾਨ ਕਿਥੋਂ ਬਣ ਜਾਣੈ।" ਅਮਰੀਕ ਸਿੰਘ ਦਾ ਭੈਣਾਂ ਅਤੇ ਧੀਆਂ ਵਾਲਾ ਵਡਾ ਪਰਿਵਾਰ ਹੈ। ਆਪਣੇ ਪਿਤਾ ਦਾ ਇਕਲੌਤਾ ਪੁਤਰ ਅਤੇ ਇਕਲੌਤੇ ਪੁਤਰ ਦਾ ਪਿਤਾ। ਇਕ ਦਿਨ ਕਿਸੇ ਸਮਾਜੀ ਸਮਾਗਮ ਵਾਸਤੇ ਘਰੋ-ਘਰੀ ਸੁਨੇਹਾ ਦੇਣ ਜਾਣਾ ਸੀ। ਜਾਣ ਵਾਲੇ ਨੂੰ ਮੈਂ ਪੁਛਿਆ ਅਮਰੀਕ ਸਿੰਘ ਵਲ ਨਹੀਂ ਜਾਣਾ? ਕਹਿਣ ਲਗਾ "ਮੈਂ ਨਹੀਂ ਜਾਣਾ ਉਹ ਗਲਾਂ ਬੜੀਆਂ ਕਰਦਾ ਹੈ। ਨਾਮਧਾਰੀਆਂ ਨੂੰ ਤਾਂ ਬਹੁਤ ਗਲਾਂ ਕਰਦਾ ਹੈ ਮੈਨੂੰ ਗੁੱਸਾ ਆਉਂਦਾ ਹੈ ਇਸੇ ਕਰਕੇ ਹੀ ਨਹੀਂ ਜਾਣਾ।"

ਮੇਰੀ ਪ੍ਰਥਮ ਸਾਂਝ ਕਥਾਵਾਚਕ ਅਤੇ ਸਰੋਤੇ ਵਰਗੀ ਸੀ। ਇਹ ਜੋੜੀ ਆਉਂਦੀ ਕਥਾ ਸੁਣਾਉਂਦੀ ਜੋ ਅਕਸਰ ਸ਼ਿਕਾਰ ਗਿਆਂ ਪਿੰਡਾਂ ਵਿਚ ਵਾਪਰਦੀਆਂ ਕਥਾਵਾਂ ਬਾਰੇ ਹੁੰਦੀ। ਅਤੇ ਮੈਂ ਇਕ ਬੀਬੇ ਸਰੋਤੇ ਵਾਂਗ ਸੁਣਦਾ। ਨਾ ਮੈਂ ਕਦੇ ਕਿਹਾ ਤੁਸੀਂ ਮਾੜਾ ਕੰਮ ਕਰਦੇ ਹੋ ਨਾ ਕਿਹਾਂ ਸ਼ਰਾਬ ਛੱਡ ਦਿਓ। ਪਰ ਸ਼ਾਇਦ ਅਸਲ ਵਿਚ ਦਿਲਾਂ ਨੂੰ ਧੁਰੋਂ ਰਾਹਾਂ ਬਣ ਕੇ ਆਉਂਦੀਆਂ ਹਨ। ਅਮਰੀਕ ਸਿੰਘ ਅੰਦਰ ਛੁਪੀ ਕਲਾਕਾਰ ਆਤਮਾ ਸੀ ਅਤੇ ਅਮਰ ਸਿੰਘ ਅੰਦਰ ਕਵੀ ਆਤਮਾ। ਇਹਨਾਂ ਦੋਹਾਂ ਦਾ ਭ੍ਰਮਣ ਸ਼ਾਇਦ ਇਹਨਾਂ ਦੇ ਕਲਾ ਅਨੁਭਵਾਂ ਦੇ ਪ੍ਰਗਟਾਵੇ ਦੀ ਤਲਾਸ਼ ਹੀ ਸੀ। ਮੈਂ ਇਸ ਅਭਿਵਿਅਕਤੀ ਦਾ ਗਵਾਹ।

ਫੇਰ ਜੀਵਨ ਵਿਚ ਇਕ ਨਵਾਂ ਮੋੜ ਆਇਆ। ਜੰਮੂ ਵਿਚ ਸਰਕਾਰੀ ਸਰਪ੍ਰਸਤੀ ਵਿਚ ਜੰਮੂ-ਕਸ਼ਮੀਰ ਸਾਹਿਤ ਅਤੇ ਕੋਮਲ ਕਲਾਵਾਂ ਦੀ ਅਕੈਡਮੀ ਖੁਲ੍ਹ ਗਈ। ਉਹਨਾਂ ਵਲੋਂ ਇਕ ਸੰਗੀਤ ਦਾ ਸਕੂਲ ਚਾਲੂ ਕੀਤਾ ਗਿਆ। ਅਮਰੀਕ ਸਿੰਘ ਅੰਦਰੋਂ ਕਲਾਕਾਰ ਦਾ ਦਬਿਆ ਬੀਜ ਫੁੱਟਿਆ। ਕਿਸੇ ਜ਼ਮਾਨੇ ਵਿਚ ਉਸ ਬੰਸਰੀ ਵਜਾਉਣੀ ਸਿਖਣ ਦਾ ਜਤਨ ਕੀਤਾ ਸੀ। ਪਰ

ਦਿਲਦਾਰ ਨਜ਼ਰ ਦੇ ਹੁੰਦਿਆਂ ਵੀ,
ਕੁਝ ਲੋਕ ਮੁਨਾਸਬ ਨਹੀਂ ਲਗਦੇ
ਕੁਝ ਲੋਕ ਮੁਨਾਸਬ ਹੁੰਦੇ ਨੇ
ਹਾਲਾਤ ਮੁਨਾਸਬ ਨਹੀਂ ਹੁੰਦੇ।

ਤਾਰਾ ਸਿੰਘ ਦੇ ਉਪ੍ਰੋਕਤ ਸ਼ੇਅਰ ਵਾਂਗ ਅਮਰੀਕ ਸਿੰਘ ਦੇ ਹਾਲਾਤ ਪਹਿਲਾਂ ਮੁਨਾਸਬ ਨਹੀਂ ਸਨ। ਪਰ ਹੁਣ ਲੋਕ ਵੀ ਮੁਨਾਸਬ ਸਨ ਤੇ ਹਾਲਾਤ ਵੀ। ਅਮਰੀਕ ਸਿੰਘ ਨੇ ਸੰਗੀਤ ਸਕੂਲ ਵਿਚ ਗਾਣਾ ਸਿਖਣ ਲਈ ਦਾਖਲਾ ਲੈ ਲਿਆ। ਹੁਣ ਉਹ ਕਾਰਖਾਨੇ ਤੋਂ ਛੁੱਟੀ ਹੁੰਦਿਆਂ ਹੀ ਸਾਈ-ਕਲ ਫੜਦਾ ਤੇ ਗੁਮਟ ਤੋਂ ਢੱਕੀ ਚੜ੍ਹ ਕੇ ਸੰਗੀਤ ਸਕੂਲ ਵਿਚ ਹਾਜ਼ਰੀ ਲੁਆਉਂਦਾ। ਉਸ ਕੋਲ ਹਾਰਮੋਨੀਅਮ ਵੀ ਆ ਗਿਆ ਸੀ। ਸੰਗੀਤ ਸਕੂਲ ਵਿਚ ਉਸ ਵੇਲੇ ਸ੍ਰੀ ਮਹੇਸ਼ ਬਾਜਪਾਈ ਭੀਮਪੁਰੀ ਗਾਣੇ ਦੇ ਅਧਿਆਪਕ ਸਨ। ਉਹਨਾਂ ਦੀ ਕਲਾ ਅਤੇ ਸ਼ਖਸੀਅਤ ਦੋਵੇਂ ਹੀ ਆਪਣੇ ਵਲ ਖਿਚਦੇ ਸਨ। ਅਮਰੀਕ ਸਿੰਘ ਹੁਣ ਪਹਾੜੀ ਉਪਰੋਂ ਸਾਈਕਲ ਰੋੜ੍ਹਦਾ ਬਗੈਰ ਪੈਂਡਲ ਮਾਰਿਆਂ ਸਰਗਮਾਂ, ਬੰਦਸ਼ਾਂ, ਤਾਨਾਂ ਗੁਣ-ਗਣਾਉਂਦਾ ਥਲੇ ਨੂੰ ਆਉਂਦਾ। ਮੈਂ ਅਮਰੀਕ ਸਿੰਘ ਦੇ ਸ਼ਾਸਤਰੀ ਸੰਗੀਤ ਦਾ ਕੁਝ ਕੁਝ ਸਰੋਤਾ ਸਾਂ। ਇਕ ਦਿਨ ਸ਼ਾਮ ਨੂੰ ਮੈਂ ਇਹਨਾਂ ਦੇ ਘਰ ਗਿਆ। ਕ੍ਰਿਸ਼ਨਾ ਨਗਰ ਨਾਲੇ ਦੇ ਕੰਢੇ ਘਰ ਦੀ ਛੱਤੇ ਮਹਿਫਲ ਲਗੀ ਸੀ। ਸਰੂਰ ਦਾਰੂ ਦਾ ਵੀ ਸੀ। ਮੈਂ ਵਾਪਸ ਆਉਣ ਨੂੰ ਕਰਾਂ ਅਮਰੀਕ ਸਿੰਘ ਉਠਣ ਨਾ ਦੇਵੇ ਯਾਰ ਆਹ ਚੀਜ਼ ਸੁਣ। ਓਹ ਸੁਣ। ਵੇਖ ਯਮਨ ਵਿਚ 'ਪੀਆ ਕੀ ਨਜ਼ਰੀਆ ਜਾਦੂ ਭਰੀ। ਆਹ ਬਿਹਾਗ ਸੁਣ, "ਲਟ ਉਲਝੀ ਸੁਲਝਾ ਜਾ ਬਾਲਮ। ਬਾਗੇਸ਼ਰੀ ਦੀ ਬੰਦਿਸ਼ ਵੇਖ ਕਿੰਨੀ ਪਿਆਰੀ ਏ "ਕੋਣ ਕਰਤ ਤੋਰੀ ਬਿਨਤੀ ਪੀਅਰਵਾ"......ਤੇ ਪਤਾ ਨਹੀਂ ਕੀਹ ਕੁਝ ਸੁਣਾਇਆ।

ਅਗਲੇ ਦਿਨ ਮੈਂ ਕਿਹਾ ਰਾਤ ਤਾਂ ਬਹੁਤ ਰੰਗ ਚੜ੍ਹਿਆ ਹੋਇਆ ਸੀ। ਮੇਰੀ ਗੱਲ ਨੂੰ ਸਮਝਦਿਆਂ ਉਸਨੂੰ ਦੇਰ ਕਿਥੋਂ ਲਗਣੀ ਸੀ। ਫੇਰ ਉਹਦਾ ਸੰਗੀਤ ਦੀਆਂ ਗੱਲਾਂ ਵਾਲਾ ਸਵਿਚ ਔਣ ਹੋ ਗਿਆ। ਕਹਿਣ ਲਗਾ, "ਪੁਰਾਣੀ ਗੱਲ ਹੈ। ਅਸਾਂ ਸ਼ਰਾਬ ਪੀਤੀ ਹੋਈ ਸੀ। ਮਾੜੀ ਮਾੜੀ ਬੂੰਦਾ ਬਾਦੀ ਹੋ ਰਹੀ ਸੀ। ਸਾਨੂੰ ਸਾਰਿਆਂ ਨੂੰ ਸੰਗੀਤ ਦੀ ਡਾਹਢੀ ਤਲਬ ਮਹਿਸੂਸ ਹੋ ਰਹੀ ਸੀ। ਇਕ ਸਾਡਾ ਸਾਥੀ ਸੀ ਉਹ ਥੋਹੜੀ ਦੇਰ ਬਾਅਦ ਕਹਿ ਦੇਵੇ ਕਿਤੇ ਵਾਜਾ ਹੋਵੇ ਨਾ।... ਫੇਰ ਗੱਲਾਂ ਬਾਤਾਂ ਬਾਦ ਉਸ ਦੀ ਮੰਗ ਹੋਵੇ ਕਿਤੇ ਵਾਜਾ ਹੋਵੇ ਨਾ। ਅਸਾਂ ਕੀ ਕੀਤਾ ਮੀਂਹ ਵਰਦਾ ਹੋਣ ਕਰਕੇ ਟੈਕਸੀ ਕੀਤੀ ਤੇ ਥਾਓਂ ਥਾਈਂ ਹਾਰਮੋਨੀਅਮ ਭਾਲਦੇ ਰਹੇ। ਕਦੇ ਗੁਰਦੁਆਰੇ ਕਦੇ ਮੰਦਰ ਜਿਥੇ ਵੀ ਸੋਅ ਪਈ ਗਏ ਆਖਰ ਅਸੀਂ ਇਕ ਵਾਜਾ ਲੱਭ ਲਿਆ ਅਤੇ ਆਣ ਕੇ ਆਪਣੇ ਸਾਥੀ ਅਗੇ ਰੱਖ ਦਿਤਾ। ਸਾਰੇ ਪਾਸੇ ਫਿਜ਼ਾ ਵਿਚ ਸਰਸਰਾਹਟ ਹੋਈ, ਆ ਗਿਆ ਵਾਜਾ ਆ ਗਿਆ ਵਾਜਾ। ਸਾਡੇ 'ਕਲਾਕਾਰ' ਮਿੱਤਰ ਨੇ ਵਾਜਾ ਲਿਆ। ਖੱਬੇ ਹੱਥ ਨਾਲ ਜ਼ੋਰ ਦਾ ਪੱਖਾ ਚਲਾਇਆ ਤੇ ਸੱਜੇ ਹੱਥ ਦੀਆਂ



'ਹਰ ਕੋਮਲ ਕਲਾ ਦਾ ਮੂਲ ਪਰੇਰਕ ਮਨੁੱਖੀ ਦਰਦ ਹੀ ਹੈ।'—ਡਾ: ਹਰਿਭਜਨ ਸਿੰਘ।
ਜਹਾਂਗੀਰ ਆਰਟ ਗੈਲਰੀ ਬੰਬਈ ਵਿਚ ਅਮਰੀਕ ਸਿੰਘ ਨਾਮਧਾਰੀ ਆਪਣੀਆਂ ਕਲਾ ਕ੍ਰਿਤਾਂ
ਅਤੇ ਪਰਸੰਸਕਾਂ ਦੇ ਨਾਲ।

ਉਂਗਲਾਂ ਉਹ ਸੁਰਾਂ ਤੇ ਫੇਰਨ ਲਗਾ। ਉਹਨੇ ਗਾਉਣਾ ਸ਼ੁਰੂ ਕੀਤਾ...'ਆ ਗਿਆ ਬਾਬਾ ਵੈਦ ਰੋਗੀਆਂ ਦਾ'। ਸੁਰ ਕਿਤੇ ਬੋਲ ਕਿਤੇ ਉਂਗਲਾਂ ਕਿਤੇ। ਅਸੀਂ ਉਹਨੂੰ ਗਾਹਲਾਂ ਕੱਢਣ ਲਗੇ ਓਏ ਤੇਰਾਂ ਬੇੜਾ ਗਰਕ...ਅਸੀਂ ਤਾਂ ਬਹੁਤ ਤਿਆਰੀ ਨਾਲ ਬੈਠੇ ਸਾਂ ਭਈ ਕਿਹੜਾ ਤਾਨ ਸੈਨ ਹੈ ਜੋ ਘੜੀ ਮੁੜੀ ਵਾਜਾ ਮੰਗਦਾ ਹੈ।" ਅਮਰੀਕ ਸਿੰਘ ਤੇ ਅਮਰ ਸਿੰਘ ਹੁੰਦੇ ਤਾਂ ਅਜਿਹੀਆਂ ਬਹੁਤ ਸਾਰੀਆਂ ਗੱਲਾਂ ਜਿਨ੍ਹਾਂ ਵਿਚ ਉਹਨਾਂ ਦੇ ਆਪਣੇ ਉਤੇ ਵਿਅੰਗ ਹੋਵੇ ਦੱਸਕੇ ਬਹੁਤ ਹੱਸਦੇ। ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਦਿਲੀ ਹੋਇਆ। ਅਸਾਂ ਇਹ ਵਾਜੇ ਵਾਲੀ ਗਲ ਸੁਣਾਈ। ਵੱਡੇ ਵੱਡੇ ਕਲਾਕਾਰਾਂ ਦਾ ਇਹ ਸ਼ੁਗਲ ਹੀ ਹੋ ਗਿਆ। ਘੜੀ ਕੁ ਪਿਛੋਂ ਕਹਿ ਦੇਣ ਕਿਤੇ ਵਾਜਾ ਹੋਵੇ ਨਾ।

ਸ੍ਰੀ ਭੈਣੀ ਸਾਹਿਬ ਵਿਚ ਨਾਮਧਾਰੀ ਵਿਦਿਅਕ ਸੰਮੇਲਨ ਹੋਣ ਲਗ ਪਏ। ਅਸਾਂ ਓਥੋਂ ਜਾ ਕੇ ਗੱਲਾਂ ਦੱਸਣੀਆਂ ਉਥੇ ਹੁੰਦੇ ਸੰਗੀਤ ਸਮਾਗਮਾਂ ਦੀਆਂ। ਅਮਰੀਕ ਸਿੰਘ ਨੇ ਦਿਲਚਸਪੀ ਨਾਲ ਸੁਣਨੀਆਂ। ਅਗਲੇ ਸਾਲ ਬਖਸ਼ੀਸ਼ ਸਿੰਘ ਤੇ ਮੈਂ ਵੀ ਸੰਗੀਤ ਸਕੂਲ ਵਿਚ ਵਾਇਲਿਨ-ਸਿਖਣ ਵਾਸਤੇ ਦਾਖਲਾ ਲੈ ਲਿਆ। ਇਸ ਤੋਂ ਬਾਦ ਹੋਰ ਅਜ਼ੀਜ਼ਾਂ ਚਰਨ ਸਿੰਘ (ਸਿਤਾਰ) ਸਤਿਪਾਲ ਸਿੰਘ (ਤਬਲਾ ਬੰਸਰੀ) ਤੇ ਹੋਰ ਲੰਮੀ ਲੜੀ ਹੀ ਚਲ ਪਈ। ਸਾਡਾ ਹੁਣ ਤਗੜਾ ਜੁੱਟ ਹੋ ਗਿਆ ਜੋ ਸੰਗੀਤ ਇਨਸਟੀਚਿਊਟ ਵਿਚ ਕਾਫੀ ਪ੍ਰਭਾਵ ਵੀ ਰਖਦਾ ਸੀ। ਅਮਰੀਕ ਸਿੰਘ ਨੇ ਪਹਿਲੇ ਸਾਲ ਦਾਖਲਾ ਲਿਆ ਤਾਂ ਉਹ ਚੁੱਪ-ਚਾਪ ਕਰਕੇ ਬਹਿ ਰਿਹਾ ਕਰੇ। ਉਥੇ ਬਹੁਤ ਤੜਕ ਭੜਕ ਵਾਲੇ ਵਿਦਿਆਰਥੀ ਮੁੰਡੇ ਕੁੜੀਆਂ ਵੀ ਆਉਂਦੇ ਸਨ, ਅੰਗਰੇਜ਼ੀ ਫਟਾਫਟ ਬੋਲਣ ਵਾਲੇ। ਉਹਨਾਂ ਅਮਰੀਕ ਸਿੰਘ ਦਾ ਨਾਮ ਭਾਈ ਚੁੱਪ ਚਾਪ ਸਿੰਘ ਰੱਖ ਦਿਤਾ। ਅਮਰੀਕ ਸਿੰਘ ਨੇ ਸਾਲ ਕੁ ਬਾਅਦ ਜਦੋਂ ਬੋਲਣਾ ਸ਼ੁਰੂ ਕੀਤਾ ਤਾਂ ਕੰਨਾਂ ਨੂੰ ਹੱਥ ਲਵਾ ਦਿਤੇ।

ਅਸੀਂ ਨਾਮਧਾਰੀ ਵਿਦਿਅਕ ਜੱਥੇ ਵਾਲੇ ਇਕੱਠੇ ਹੋ ਕੇ ਨਾਮ ਸਿਮਰਨ, ਆਸਾ ਦੀ ਵਾਰ, ਪਾਠ ਆਦਿ ਦਾ ਪ੍ਰੋਗਰਾਮ ਕਰਨ ਲਗੇ, ਲਾਇਬਰੇਰੀ ਸਥਾਪਤ ਕਰਨ ਦੀ ਵੀ ਸੋਚੀ ਗਈ, ਮੀਟਿੰਗਾਂ ਵੀ ਕਰਦੇ ਪਰ ਸਾਡੇ ਕੋਲ ਅਪਣਾ ਕੋਈ ਥਾਂ ਦਫਤਰ ਆਦਿ ਨਹੀਂ ਸੀ। ਜੱਥੇ ਦਾ ਵੱਖਰਾ ਦਫਤਰ ਸਥਾਪਤ ਕਰਨ ਲਈ ਹੀਲੇ ਕੀਤੇ। ਨੌਜਵਾਨਾਂ ਨੇ ਕੁਝ ਪੈਸੇ ਇਕੱਠੇ ਕਰਕੇ ਲਕੜੀ ਦਾ ਕਮਰਾ ਸੀਮਿੰਟ ਦੀਆਂ ਚਾਦਰਾਂ ਦੀ ਛੱਤ ਵਾਲਾ ਬਨਾਉਣ ਦਾ ਫੈਸਲਾ ਕੀਤਾ। ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਪੁਰਬ ਵਾਲੇ ਦਿਨ ਇਹ ਉਸਰਨਾ ਸ਼ੁਰੂ ਹੋਇਆ। ਅਮਰੀਕ ਸਿੰਘ ਵੀ ਝੋਲਾ ਸਾਈਕਲ ਨਾਲ ਲਟਕਾਈ ਆ ਗਏ। ਅਖੇ ਕੀ ਕਰ ਰਹੇ ਹੋ? ਜੀ, ਵਿਦਿਅਕ ਜਥੇ ਦਾ ਦਫਤਰ ਬਣਾ ਰਹੇ ਹਾਂ। ਕਾਹਦੇ ਲਈ? ਇਥੇ ਇਕਤਰਤਾ ਕਰਾਂਗੇ, ਲਾਇਬਰੇਰੀ ਬਨਾਵਾਂਗੇ ਤੇ ਹੋਰ

ਪ੍ਰੋਗਰਾਮ ਕਰਾਂਗੇ। ਅਮਰੀਕ ਸਿੰਘ ਨੇ ਸਾਈਕਲ ਖੜਾ ਕਰ ਦਿਤਾ ਤੇ ਹਥੌੜੀ ਫੜ ਲਈ। ਕਿੱਲ ਤੇ ਇਕੋ ਸੱਟ ਮਾਰੇ ਤੇ ਕਿੱਲ ਗੱਡਿਆ ਜਾਵੇ। ਏਨਾ ਕੰਮ ਕੀਤਾ ਕਿ ਉਸੇ ਸ਼ਾਮ ਤੱਕ ਕਮਰਾ ਤਿਆਰ ਹੋ ਗਿਆ।

ਅਮਰੀਕ ਸਿੰਘ ਨੇ ਬਾਅਦ ਵਿਚ ਦੱਸਿਆ "ਉਸ ਦਿਨ ਮੈਂ ਬਾਜ਼ਾਰੋਂ ਮੀਟ ਲੈਣੇ ਵਾਸਤੇ ਗਿਆ ਸਾਂ। ਪੈਸੇ ਝੋਲੇ ਵਿਚ ਪਏ ਸਨ। ਕਿੱਲ ਠੋਕਦਿਆਂ ਮੇਰੇ ਮਨ ਵਿਚ ਆਇਆ ਕਿ ਗੁਰਪੁਰਬ ਦਾ ਦਿਨ ਹੈ। ਇਹ ਕਿਹੜੇ ਨੇਕ ਕੰਮ ਵਿਚ ਲਗੇ ਹਨ ਤੇ ਮੈਂ ਕੀਹ ਸੋਚ ਰਿਹਾ ਹਾਂ। ਮੀਟ ਖਰੀਦਣ ਚਲਿਆ ਹਾਂ। ਬਸ ਉਹ ਝੋਲਾ ਉਸੇ ਤਰ੍ਹਾਂ ਖਾਲੀ ਵਾਪਸ ਲੈ ਗਿਆ ਤੇ ਮੀਟ ਸ਼ਰਾਬ ਤੋਂ ਤੌਬਾ ਹੀ ਕਰ ਲਈ।"

ਅਮਰੀਕ ਸਿੰਘ ਬਹੁਤ ਸਾਰੀਆਂ ਭੈਣਾਂ ਦਾ ਇਕੋ ਇਕ ਭਰਾ। ਲਾਡਲਾ ਪੁੱਤਰ। ਪੰਜਾਬੀ ਸੁਭਾਅ ਵਾਂਗ ਅੱਧੀ ਗਾਲ੍ਹ ਉਹਦੇ ਮੂੰਹ ਚੋਂ ਜ਼ਰੂਰ ਹੀ ਨਿਕਲਦੀ। ਹਰ ਗੱਲ ਨਾਲ 'ਮਾਂਈ' ਸ਼ਬਦ ਦਾ ਪ੍ਰਯੋਗ ਕਰਿਆ ਕਰੇ। ਅਸੀਂ ਪੰਜਾਬੀ ਸਿਖਾਉਣ ਵਾਸਤੇ ਬੱਚਿਆਂ ਦੀ ਕਲਾਸ ਲਾਉਣੀ ਸ਼ੁਰੂ ਕੀਤੀ। ਜਿਸ ਦਿਨ ਅਮਰੀਕ ਸਿੰਘ ਦੇ ਪੜ੍ਹਾਉਣ ਦੀ ਵਾਰੀ ਹੁੰਦੀ ਬੱਚਿਆਂ 'ਚ ਇਕ ਅਜੀਬ ਕਿਸਮ ਦੀ ਸ਼ੋਖੀ ਹੋਣੀ। ਉਹਨਾਂ ਖਚਰਾ ਹਾਸਾ ਹੱਸਣਾ। ਇਕ ਬੱਚੇ ਨੇ ਉੱਠ ਕੇ ਸ਼ਕਾਇਤ ਲੈਣੀ ਭਾਅ ਜੀ ਸੁਖਾ ਮੈਨੂੰ ਗਾਹਲਾਂ ਕੱਢਦਾ ਹੈ। ਅਗੋਂ ਅਮਰੀਕ ਸਿੰਘ ਨੇ ਤਾੜਨਾ ਕਰਨੀ ਮਾਂਈਂ ਗਾਹਲਾਂ ਕਢਦੇ ਓ ਤੁਹਾਨੂੰ ਸ਼ਰਮ ਨਹੀਂ ਆਉਂਦੀ। ਬੱਚਿਆਂ ਨੇ ਖ਼ੂਬ ਹੱਸਣਾ...ਮਾਈਂ ਸੁਨਣ ਵਾਸਤੇ ਉਹਨਾਂ ਸ਼ਕਾਇਤ ਕੀਤੀ ਸੀ।

ਵੀਰਵਾਰ ਨੂੰ ਇਸ ਲੱਕੜ ਦੇ ਕਮਰੇ ਵਿਚ ਹੀ ਕੀਰਤਨ ਹੁੰਦਾ ਸੀ। ਸਾਰੇ ਰਲ ਕੇ ਕਰਦੇ ਸੀ ਢੋਲਕ ਛੈਣਿਆਂ ਨਾਲ। ਇਵੇਂ ਵਿਦਿਅਕ ਜੱਥੇ ਦੇ ਦਫਤਰ ਨੂੰ ਲੋਕ ਗੁਰਦੁਆਰਾ ਕਹਿਣ ਲਗ ਪਏ। ਪੱਖਾ, ਪੁਸਤਕਾਂ ਦੀ ਅਲਮਾਰੀ, ਲਾਊਡ ਸਪੀਕਰ ਸਭ ਆ ਗਏ। ਇਕ ਪੁਸਤਕ ਦੀ ਪ੍ਰਕਾਸ਼ਨਾ ਵੀ ਹੋਈ ਤੇ ਬਾਅਦ ਵਿਚ ਇਸੇ ਥਾਂ ਬੜੇ ਯਾਦਗਾਰੀ ਸੰਗੀਤ ਸੰਮੇਲਨ ਹੋਏ ਜਿਨ੍ਹਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਵੀ ਪਧਾਰਦੇ ਰਹੇ। ਸ੍ਰੀ ਮਹੇਸ਼ ਬਾਜਪਈ ਭੀਮਪੁਰੀ, ਸ੍ਰੀ ਪੰਡਿਤ ਗੁਰੂ ਪ੍ਰਸਾਦਿ ਸ਼ਰਮਾ, ਸ੍ਰੀ ਵਾਚਸਪਤੀ ਸ਼ਰਮਾ, ਸ੍ਰੀ ਵੀ.ਵੀ. ਸ੍ਰਿਖੰਡੇ, ਸ੍ਰੀ ਮਨੀ ਰਾਮ ਗੰਗਾਨੀ, ਕ੍ਰਿਸ਼ਨ ਜੀ ਜਿਹੇ ਪ੍ਰਸਿੱਧ ਕਲਾਕਾਰ ਤਾਂ ਇੰਸਟੀਚਯੂਟ ਵਿਚ ਸਾਡੇ ਸੰਗੀਤ ਗੁਰੂ ਹੋਣ ਕਰਕੇ ਆਉਂਦੇ ਹੀ ਸਨ ਇਸ ਤੋਂ ਇਲਾਵਾ ਉਸਤਾਦ ਵਲਾਇਤ ਖਾਂ ਅਤੇ ਪੰਡਿਤ ਕਿਸਨ ਮਹਾਰਾਜ, ਪ: ਹਰੀ ਪ੍ਰਸਾਦਿ ਚੌਰਸੀਆ ਜਿਹੇ ਕਲਾਕਾਰਾਂ ਵੀ ਉਥੇ ਦਰਸ਼ਨ ਦਿਤੇ।

ਉਸ ਹਫਤਾਵਾਰੀ ਕੀਰਤਨ 'ਚ ਹੁਣ ਕਲਾਸਕੀ ਸ਼ਾਸਤਰੀ ਸੰਗੀਤ ਦਾ ਪ੍ਰਭਾਵ ਵਧਣ ਵਧਣ ਲਗਾ। ਕਦੇ ਸਤਿਪਾਲ ਦੀ ਬੰਸਰੀ, ਕਦੇ ਚਰਨ ਸਿੰਘ ਦੀ ਸਿਤਾਰ, ਜਗਦੀਸ਼ ਸਿੰਘ, ਬਖਸ਼ੀਸ਼ ਸਿੰਘ ਦੀ ਵਾਇਲਨ, ਵਖਰੇ ਅਤੇ ਆਰਕੇਸਟਰਾ ਰੂਪ ਵਿਚ ਵਜਣ ਲਗੇ। ਜਿੰਨਾ ਜਿੰਨਾ ਕਿਸੇ ਨੂੰ ਆਉਂਦਾ ਸੀ ਓਨਾ ਹੀ ਮੁੜ ਮੁੜ ਵਜਾ ਦੇਣ। ਦਰਅਸਲ ਇਹ ਸੰਗੀਤ ਦਾ ਰਿਆਜ਼ ਹੀ ਹੁੰਦਾ ਸੀ। ਅਮਰੀਕ ਸਿੰਘ ਨੂੰ ਕਹਿਣਾ ਉਹਨੇ ਸ਼ੁਰੂ ਕਰ ਦੇਣਾ ਭੀਮ ਪਲਾਸੀ ਵਿਚ:

ਜਾ ਜਾ ਰੇ ਅਪਣੇ ਮੰਦਰਵਾ

ਕਦੇ ਮਾਲਕੌਂਸ, ਕਦੇ ਕੇਦਾਰਾ, ਕਦੇ ਹਮੀਰ—ਅਮਰੀਕ ਸਿੰਘ ਰਾਗਾਂ ਦਾ ਸਰੂਪ ਹੋਇਆ ਪਿਆ ਸੀ।

ਵਿਦਿਅਕ ਜੱਥੇ ਦਾ ਚੌਥਾ ਵਾਰਸ਼ਕ ਸੰਮੇਲਨ ਸ੍ਰੀ ਜੀਵਨ ਨਗਰ ਸੀ। ਅਮਰੀਕ ਸਿੰਘ ਅਜੇ ਸਤਿਗੁਰਾਂ ਕੋਲ ਗਿਆ ਨਹੀਂ ਸੀ। ਉਹ ਸਾਡੇ ਨਾਲ ਚਲਾ ਗਿਆ। ਮਾਰੂਥਲਾਂ ਵਰਗੀ ਗਰਮੀ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਕੇ ਅਮਰੀਕ ਸਿੰਘ ਨੂੰ ਗਰਮੀ ਵਿਚ ਵੀ ਸ਼ਾਂਤੀ ਮਿਲੀ। ਸਤਿਗੁਰਾਂ ਕਿਹਾ ਭਜਨ ਪੁਛ ਲਓ! ਅਮਰੀਕ ਸਿੰਘ ਨੇ ਅਪਣੇ ਵਲੋਂ ਬਹੁਤ ਆਜਜ਼ੀ ਨਾਲ ਕਿਹਾ ਪਰ ਅੰਦਰਲਾ ਤਰਕਵਾਦੀ ਬੋਲ ਪਿਆ "ਜੀ ਕਿਸੇ ਚੰਗੇ ਜਿਹੇ ਕੋਲੋਂ ਦਵਾਇਓ" ਸਤਿਗੁਰੂ ਜੀ ਨੇ ਇਕ ਸਿੱਖ ਨਾਲ ਘਲਿਆ ਅਖੇ ਜਾਓ ਵਰਨੀਆਂ ਵਿਚ ਫਲਾਣੇ ਬਿਰਧ ਬਾਬੇ ਤੋਂ ਭਜਨ ਪੁਛਵਾ ਦਿਓ।...

ਅਮਰੀਕ ਸਿੰਘ ਨੇ ਬੰਦੂਕ ਵੇਚ ਕੇ ਉਸਦਾ ਤਾਨਪੂਰਾ ਲੈ ਲਿਆ।

ਕੋਸ਼ ਵਾਲੇ ਕਹਿੰਦੇ ਹਨ ਕਿ ਕਲਾ ਦੀਆਂ ਦੋ ਕਿਸਮਾਂ ਹੁੰਦੀਆਂ ਹਨ। ਪਹਿਲੀ ਹੈ ਉਪਯੋਗੀ ਜਾਂ ਵਿਵਹਾਰਕ ਕਲਾ ਜਿਵੇਂ ਕੁਮਹਾਰਾ, ਲੁਹਾਰਾ, ਤਰਖਾਣਾ ਆਦਿਕ ਕੰਮ ਜਿਸ ਵਿਚ ਕਲਾ ਵੀ ਹੈ ਅਤੇ ਚਾਰ ਪੈਸੇ ਮਿਲਣ ਦੀ ਵੀ ਸੰਭਾਵਨਾ ਹੈ। ਦੂਸਰੀ ਹੈ ਲਲਿਤ ਕਲਾ ਜਾਂ ਕੋਮਲ ਕਲਾ ਇਸ ਵਿਚ ਨ੍ਰਿਤ ਸੰਗੀਤ, ਚਿਤ੍ਰਕਾਰੀ, ਬੁੱਤਕਾਰੀ ਅਤੇ ਇਹਨਾਂ ਦੀਆਂ ਅਨੇਕਾਂ ਕਿਸਮਾਂ ਹਨ। ਆਮ ਤੌਰ ਤੇ ਕਲਾ ਤੋਂ ਭਾਵ ਕੋਮਲ ਕਲਾ ਤੋਂ ਹੀ ਲਿਆ ਜਾਂਦਾ ਹੈ। ਕਲਾ ਵਿਚ ਕਲਪਨਾ ਦਾ ਵਿਸ਼ੇਸ਼ ਮਹੱਤਵ ਹੈ। ਇਹ ਮਨੁੱਖ ਦੀਆਂ ਪਸ਼ੂ ਬਿਰਤੀਆਂ ਨੂੰ ਕੋਮਲ ਭਾਵਨਾਵਾਂ ਵਿਚ ਬਦਲਨ ਦੀ ਸਮਰਥਾ ਰਖਦੀ ਹੈ।

ਅਮਰੀਕ ਸਿੰਘ ਕੋਲ ਉਪਯੋਗੀ ਕਲਾ ਵਿਕਸਿਤ ਹੋਈ ਸੀ ਅਤੇ ਕੋਮਲ ਕਲਾਵਾਂ ਵਿਚ ਉਹ ਪਰਬੀਨ ਹੋ ਰਿਹਾ ਸੀ। ਆਪਣੇ ਖਰਾਦ ਉਤੇ ਉਹ ਕਲਾ ਕ੍ਰਿਤੀਆ ਖਰਾਦਕੇ

ਲਿਆਉਂਦਾ। ਇਕ ਦਿਨ ਉਹ ਮੋਮ ਬੱਤੀਆਂ ਦਾ ਸਟੈਂਡ ਬਣਾ ਕੇ ਲਿਆਇਆ। ਹਰ ਇਕ ਦਾ ਜੀਅ ਕਰੇ ਇਹ ਮੇਰੇ ਕੋਲ ਹੋਵੇ। ਇਕ ਵਾਰ ਉਹ ਲਾਊਡ ਸਪੀਕਰ ਦੇ ਮਾਇਕ ਸਟੈਂਡ ਨੂੰ ਤਰਾਸ਼ ਬਣਾ ਕੇ ਲਿਆਇਆ। ਥਲਿਓਂ ਭਾਰਾ ਉਪਰੋਂ ਹਲਕਾ ਜਿਹਾ ਇਹ ਆਪਣੇ ਆਪ ਵਿਚ ਕਲਾ ਕ੍ਰਿਤੀ ਸੀ। ਦੂਸਰਾ ਸਾਲਾਨਾ ਸੰਗੀਤ ਸੰਮੇਲਨ ਉਥੇ ਕੀਤਾ ਗਿਆ। ਸਾਰਾ ਦਿਨ ਪੰਡਾਲ ਸਜਾਵਣ ਤੇ ਲਗ ਗਿਆ। ਅਮਰੀਕ ਸਿੰਘ ਨੇ ਧਾਗਿਆਂ ਦਾ ਜਾਲ ਬਣਾ ਕੇ ਉਹਨਾਂ ਵਿਚ ਚਮਕਦਾ ਕਾਗਜ਼ ਥਾਂ ਥਾਂ ਜੋੜ ਦਿਤਾ। ਰਾਤ ਨੂੰ ਜਦੋਂ ਪ੍ਰੋਗਰਾਮ ਹੋਇਆ ਧਾਗੇ ਤਾਂ ਦਿੱਸਣ ਹੀ ਨਾ। ਇਵੇਂ ਲਗੇ ਜਿਵੇਂ ਪੰਡਾਲ ਦੇ ਅੰਦਰਲੀ ਛੱਤ ਤਾਰਿਆਂ ਨਾਲ ਜੜਤ ਹੈ। ਇਹ ਕੋਮਲ ਕਲਾ ਬਾਦ ਵਿਚ ਵਿਕਸਤ ਹੋਈ।

ਅਮਰੀਕ ਸਿੰਘ ਬਹੁਤ ਸਖਤ ਮਿੱਟੀ ਦਾ ਬਣਿਆ ਹੋਇਆ ਹੈ। ਬਹੁਤ ਮਿਹਨਤੀ। ਉਸ ਵਾਸਤੇ ਸਭ ਤੋਂ ਔਖਾ ਕੰਮ ਹੈ ਵਿਹਲਿਆਂ ਬੈਠਣਾ। ਐਤਵਾਰ ਨੂੰ ਛੁੱਟੀ ਵਾਲੇ ਦਿਨ ਉਸ ਨੂੰ ਸਿਰ ਪੀੜ ਹੁੰਦੀ ਸੀ। ਉਸਦਾ ਕਥਨ ਸੀ ਇਹ ਵਿਹਲ ਕਰਕੇ ਹੁੰਦੀ ਹੈ। ਅਸੀਂ ਕੁਝ ਸਮਾਂ ਇਕੋ ਹੀ ਮਕਾਨ ਵਿਚ ਕਰਾਏਦਾਰ ਰਹੇ ਅਤੇ ਕਾਫੀ ਸਮਾਂ ਲਾਗੇ ਲਾਗੇ। ਜਾਂ ਤਾਂ ਉਹ ਸੰਗੀਤ ਦਾ ਰਿਆਜ਼ ਕਰਦਾ ਜਾਂ ਕੁਝ ਹੋਰ ਕੰਮ, ਜੇ ਜਗਾਹ ਮਿਲ ਜਾਵੇ ਤਾਂ ਬਾਗਬਾਨੀ। ਉਹਦੀਆਂ ਗੱਲਾਂ ਵੀ ਦਿਲਚਸਪ ਹੁੰਦੀਆਂ ਉਹਦਾ ਕੰਮ ਵੀ ਵਧੀਆ ਹੁੰਦਾ। ਅਮਰੀਕ ਸਿੰਘ ਜਿਥੇ ਹੁੰਦਾ ਹੈ ਉਥੇ ਖੁਸ਼ੀ ਹੀ ਹੁੰਦੀ ਹੈ।

ਬਹੁਤ ਦਿਲਚਸਪ ਗੱਲਾਂ ਸੁਣਾਉਂਦਾ। ਉਹਦੀਆਂ ਗੱਲਾਂ ਦਾ ਭਾਈਵਾਲ ਅਕਸਰ ਅਮਰ ਸਿੰਘ ਕੂਕਾ ਹੁੰਦਾ। ਅਪਣੇ ਨਾਂਅ ਨਾਲ ਸਬੰਧਤ ਕਈ ਹਾਸ ਪਰਸੰਗ ਸੁਣਾ ਦਿੰਦਾ ਅਖੇ ਮਾਸਟਰ ਨੇ ਪੁਛਿਆ, "ਅਮਰੀਕਾ ਕਿਥੇ ਹੈ ?--ਜੀ ਉਹ ਅਜ ਆਇਆ ਹੀ ਨਹੀਂ" ਸਾਡਾ ਮਿੱਤਰ ਬਖਸ਼ੀਸ਼ ਸਿਘ ਸਾਡਾ ਸੰਗੀਤ ਦਾ ਸਾਥੀ ਸੀ ਉਂਜ ਉਹ ਓਵਰਸੀਅਰ ਸੀ। ਉਹਨੇ ਕਿਤੇ ਮਾੜੀ ਜਿਹੀ ਗੱਲ ਕੀਤੀ ਰੋਟੀ ਦੇਰ ਨਾਲ ਤਿਆਰ ਹੋਣ ਦੀ ਜਾਂ ਠੀਕ ਨਾ ਹੋਣ ਦੀ। ਅਮਰੀਕ ਸਿੰਘ ਨੇ ਝੱਟ ਕਹਾਣੀ ਸੁਣਾ ਦਿਤੀ। "ਕੂਕੇ ਦੀ ਰੋਟੀ ਕਾਰਖਾਨੇ ਆਉਂਦੀ ਹੁੰਦੀ ਸੀ ਡੱਬੇ ਵਿਚ। ਇਕ ਦਿਨ ਉਸ ਵਿਚੋਂ ਦਹੀਂ ਨਾ ਨਿਕਲਿਆ। ਕੂਕੇ ਨੇ ਹਥੋੜਾ ਫੜਿਆ। ਡੱਬੇ ਨੂੰ ਕੁੱਟ ਕੁੱਟ ਕੇ ਇਕ ਬਾਰੀਕ ਜਿਹੀ ਡੱਬੀ ਦਾ ਟੁਕੜਾ ਬਣਾ ਦਿਤਾ ਅਤੇ ਰੋਟੀ ਲਿਆਉਣ ਵਾਲੇ ਨੂੰ ਵਾਪਸ ਦੇ ਦਿਤਾ ਕਿ ਇਹ ਘਰ ਦੇ ਦੇਈਂ। ਡੱਬੇ ਦਾ ਇਕ ਦਿਨ ਦਾ ਨੁਕਸਾਨ ਜਨਾਬ ਸਾਰੀ ਉਮਰ ਦਾ ਸੁਖ ਹੋ ਗਿਆ।" ਕਹਾਣੀ ਸੁਨਾਉਣ ਬਾਅਦ ਉਹਨੇ ਮੈਨੂੰ ਵਖਰਿਆਂ



"ਕਲਾ ਲਈ ਉਤਸ਼ਾਹ ਵਧਾਣਾ, ਬੰਬਾਂ ਵਿਚੋਂ ਪਲੀਤੇ ਕਢ ਲੈਣ ਦੇ ਬਰਾਬਰ ਹੈ।"
—ਗੁਰਬਖਸ਼ ਸਿੰਘ ਪ੍ਰੀਤਲੜੀ

ਅਮਰੀਕ ਸਿੰਘ ਆਪਣੇ ਘੜੇ ਪਥਰਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਸਨਮੁਖ ਪੇਸ਼ ਕਰਦਿਆਂ।

ਕਿਹਾ, "ਜਗਦੀਸ਼ ਤੂੰ ਹੁਣ ਇਸ ਕਹਾਣੀ ਦਾ ਅਸਰ ਆਪ ਵੇਖੇਂਗਾ।" ਅਗਲੇ ਦਿਨ ਅਸੀਂ ਅਜੇ ਬਖਸ਼ੀਸ਼ ਸਿੰਘ ਦੇ ਚੁਬਾਰੇ ਦੇ ਥੱਲੇ ਹੀ ਸਾਂ ਕਿ ਬਖਸ਼ੀਸ਼ ਸਿੰਘ ਵਲੋਂ ਵਗਾਹ ਕੇ ਮਾਰੀ ਥਾਲੀ ਦੀ ਆਵਾਜ਼ ਨਾਲ ਆਵਾਜ਼ ਆ ਗਈ ਸੀ। "ਇਹ ਕੋਈ ਰੋਟੀ ਏ ?..."

ਅਮਰੀਕ ਸਿੰਘ ਦੀ ਜ਼ਿੰਦਗੀ ਵਿਚ ਪਖੰਡ ਨੂੰ ਥਾਂ ਨਹੀਂ ਨਾ ਹੀ ਵਿਖਾਵਾ। ਉਹਦੇ ਬੋਲਾਂ ਦੀ ਕੁਰਖਤੀ ਬਹੁਤ ਸਾਰੇ ਮਿਠ ਬੋਲੜਿਆਂ ਨਾਲੋਂ ਸ਼ੁਧ ਭਾਵਨਾ ਵਾਲੀ ਹੁੰਦੀ। ਉਹ ਕਾਹਲੀ ਕਾਹਲੀ ਵਿਚ ਕਪੜੇ ਪਾਉਂਦਾ ਹੈ। ਉਹਨੂੰ ਸਾਰੇ ਕਪੜੇ ਹੀ ਚੰਗੇ ਲਗਦੇ ਹਨ ਕੋਈ ਸ਼ਕਾਇਤ ਨਹੀਂ।

ਐਤਵਾਰ ਸਵੇਰੇ ਅਸੀਂ ਆਸਾ ਦੀ ਵਾਰ ਦੇ ਕੀਰਤਨ

ਤੇ ਜਾਣਾ। ਮੈਨੂੰ ਤਿਆਰ ਹੋਣ ਲਈ ਇਕ ਘੰਟਾ ਲਗਣਾ ਉਹਨੂੰ ਨਹਾ ਧੋ ਕੇ/ਪੰਦਰਾਂ ਮਿੰਟ। ਉਹਨੇ ਚਾਦਰ ਦੀ ਬੁਕਲ ਮਾਰਨੀ ਕਦੇ ਕੋਈ ਪਾਸਾ ਲਮਕ ਜਾਣਾ ਕਦੇ ਕੋਈ। ਉਹਨੇ ਬੁੜਬੁੜਾਉਣਾ ਯਾਰ ਜਗਦੀਸ਼ ਨਾਮਧਾਰੀਆ ਬਣਾ ਕੇ ਵਖਤ ਪਾ ਛਡਿਆ ਈ ਪਰ ਬਹੁਤੇ ਕੱਟੜ ਪੈਰੋਕਾਰਾਂ ਨਾਲੋਂ ਉਹਨੇ ਤਨੋਂ ਮਨੋਂ ਅਗੇ ਹੋਣਾ। ਉਹਦੀਆਂ ਮੋਟੀਆਂ ਠੁਲੀਆਂ ਗਲ੍ਹਾਂ ਵਿਚ ਇਕ ਸੰਪੂਰਨ ਵਿਸ਼ਵਾਸ ਤੇ ਆਸਥਾ ਲੁਕੀ ਪਈ ਹੈ।

ਅਮਰੀਕ ਸਿੰਘ ਨੇ ਸਵੇਰੇ ਉੱਠਕੇ ਸੰਗੀਤ ਦਾ ਰਿਆਜ਼ ਕਰਨਾ ਹੁੰਦਾ ਸੀ। ਇਕ ਵਾਰ ਇਵੇਂ ਗੱਲ ਹੋਈ ਕਿ ਬਿਲਕੁਲ ਲਾਗੇ ਹੀ ਇਕ ਸਰਦਾਰ ਜੀ ਸਨ। ਓਹਨਾਂ ਇਕ ਰਿਕਾਰਡ ਪਲੇਅਰ ਤੇ ਐਮਪਲੀਫਾਇਰ ਲੈ ਆਂਦਾ। ਉਹਨਾਂ ਐਨ ਉਸ ਵੇਲੇ ਜਦੋਂ ਰਿਆਜ਼ ਦਾ ਵੇਲਾ ਹੋਣਾ ਰਿਕਾਰਡ ਦੇ ਉਤੇ ਪਾਠ ਲਾ ਦੇਣਾ ਅਤੇ ਆਪ ਸੌਂ ਰਹਿਣਾ। ਆਵਾਜ਼ ਸਾਰੇ ਮਹੱਲੇ 'ਚ ਜਾਣੀ। ਅਮਰੀਕ ਸਿੰਘ ਨਿਸਚੇ ਹੀ ਦੁਬਿਧਾ ਵਿਚ ਸੀ। ਗੁਰਬਾਣੀ ਦਾ ਪਾਠ ਹੈ। ਕੀ ਕਿਹਾ ਜਾਵੇ। ਬਾਣੀ ਸਾਡੇ ਲਈ ਵੀ ਸਤਿਕਾਰ ਦੀ ਗੱਲ ਹੈ। ਅਸੀਂ ਵੀ ਗੁਰਬਾਣੀ ਵਾਸਤੇ ਹੀ ਰਿਆਜ਼ ਕਰਦੇ ਸਾਂ। ਸੰਗੀਤ ਪਵਿੱਤਰ ਚੀਜ਼ ਹੈ। ਪਰ ਪਰਸੰਗ ਐਸਾ ਬਣ ਗਿਆ ਹੈ ਕਿ ਦੋਹਾਂ ਦਾ ਵਿਰੋਧ ਬਣ ਗਿਆ।ਜਾਂ ਤਾਂ ਉਹ ਆਵਾਜ਼ ਹੌਲੀ ਕਰਦਾ...ਇਕ ਦਿਨ ਤੰਗ ਆ ਕੇ ਅਮਰੀਕ ਸਿੰਘ ਕਹਿਣ ਲਗਾ ਜਗਦੀਸ਼ ਆਪਾਂ ਨੂੰ ਹੱਲ ਲੱਭ ਪਿਆ ਹੈ ਕਿਉਂ ਨਾ ਆਪਾਂ ਸਚੇ ਪਾਤਸ਼ਾਹ ਅਗੇ ਅਰਦਾਸ ਕਰੀਏ। ਝਟਪਟ ਉਹਨੇ ਮੋਟਿਆਂ ਸ਼ਬਦਾਂ ਵਿਚ ਅਰਦਾਸ ਕੀਤੀ ਸਚੇ ਪਾਤਸ਼ਾਹ ਤੂੰ ਆਪ ਇਨਸਾਫ ਕਰ ਲੈ। ਜਿਹਦਾ ਕਸੂਰ ਹੈ ਉਹਨੂੰ ਬੰਦ ਕਰਾ। ਜਾਂ ਸਾਨੂੰ ਜਾਂ ਸਰਦਾਰ ਨੂੰ ਨਹੀਂ ਤਾਂ ਜਿਵੇਂ ਤੇਰੀ ਮਰਜ਼ੀ...।"

ਕੁਝ ਦਿਨਾਂ ਬਾਅਦ ਰਿਕਾਰਡ ਲਗਣਾ ਬੰਦ ਹੋ ਗਿਆ। ਅਸੀਂ ਵੀ ਗੱਲ ਭੁੱਲ ਭੁਲਾ ਗਏ। ਇਕ ਦਿਨ ਉਹ ਸਰਦਾਰ ਜੀ ਸਾਨੂੰ ਮਿਲ ਗਏ। ਸਤਿ ਸ੍ਰੀ ਅਕਾਲ ਤੋਂ ਬਾਅਦ ਅਮਰੀਕ ਸਿੰਘ ਨੇ ਪੁਛਿਆ "ਸਰਦਾਰ ਜੀ ਤੁਸੀਂ ਸਵੇਰੇ ਪਾਠ ਦਾ ਰਿਕਾਰਡ ਲਾਉਂਦੇ ਹੁੰਦੇ ਸੀ ਹੁਣ ਕਦੇ ਸੁਣਿਆ ਨਹੀਂ।" ਉਹ ਕਹਿਣ ਲਗਾ "ਸਰਦਾਰ ਜੀ ਸਾਡੀ ਮਸ਼ੀਨ ਵਿਚ ਕੁਝ ਨੁਕਸ ਪੈ ਗਿਆ ਹੈ ਜ਼ਰਾ ਠੀਕ ਹੋ ਲਵੇ ਫੇਰ ਤੁਹਾਨੂੰ ਸੁਣਾਇਆ ਕਰਾਂਗੇ।"ਉਹ ਕਹਿ ਕੇ ਚਲਾ ਗਿਆ। ਅਮਰੀਕ ਸਿੰਘ ਅਰਦਾਸ ਕੀਤੀ ਸੱਚਿਆ ਪਾਤਸ਼ਾਹ ਇਹ ਮਸ਼ੀਨ ਇਵੇਂ ਹੀ ਰਖੀਂ।

ਅਮਰੀਕ ਸਿੰਘ ਨੇ ਅਰਦਾਸ ਨਾਲ ਬੜੇ ਬੜੇ ਸੰਕਟ ਪਾਰ ਕੀਤੇ ਨੇ।

ਜਦੋਂ ਮੈਂ ਵਾਪਸ ਜਲੰਧਰ ਆਇਆ ਤਾਂ ਪਤਾ ਲਗਾ ਕਿ ਅਮਰੀਕ ਸਿੰਘ ਦੀਆਂ ਅੱਖਾਂ ਖਰਾਬ ਹੋ ਗਈਆਂ ਹਨ। ਉਸਦਾ ਬਹਿਨੋਈ ਸਵ: ਹਰਮੀਤ ਸਿੰਘ ਢੋਡਾ ਉਹਨੂੰ ਲੈ ਕੇ ਦਿੱਲੀ ਜਾ ਰਿਹਾ ਹੈ। ਅਸੀਂ ਸਟੇਸ਼ਨ ਤੇ ਮਿਲਣ ਗਏ। ਹਰਮੀਤ ਸਿੰਘ ਫਸਟ ਕਲਾਸ ਦੇ ਡੱਬੇ ਵਿਚ ਉਹਨੂੰ ਲੈ ਜਾ ਰਿਹਾ ਸੀ। ਜਦੋਂ ਅਸੀਂ ਪਹੁੰਚੇ ਤਾਂ ਅਸੀਂ ਡਰ ਗਏ ਉਸ ਦੀਆਂ ਦੋਵੇਂ ਅੱਖਾਂ ਦੇ ਡੇਲੇ ਜਾਮ ਸਨ। ਜਿਵੇਂ ਪੱਥਰ ਦੇ ਹੋਣ। ਉਹ ਹਿਲ ਨਹੀਂ ਸਨ ਸਕਦੇ।

ਅਮਰੀਕ ਸਿੰਘ ਦੇ ਸਾਰੇ ਨੇਕ ਜੀਵਨ ਦਾ ਪਿਛੋਕੜ ਚੇਤੇ ਕਰਕੇ ਉਹਦੀ ਹੁਣ ਦੀ ਹਾਲਤ ਵੇਖ ਕੇ ਸਾਡਾ ਮਨ ਰੋ ਰਿਹਾ ਸੀ। ਰੱਬਾ ਆਹ ਤੇਰਾ ਇਨਸਾਫ ਹੈ?

ਪਰ ਅਮਰੀਕ ਸਿੰਘ ਹੱਸ ਹੱਸ ਕੇ ਮਿਲ ਰਿਹਾ ਸੀ ਆਓ ਜਗਦੀਸ਼ ਸਿੰਘ ਜੀ, ਆਓ ਮਾਸੜ ਜੀ, ਮਾਸੀ ਜੀ ਇਹਨਾਂ ਨੂੰ ਮਿਲੋ ਇਹ ਸਰਦਾਰ ਜੀ ਆਰਮੀ ਵਿਚ ਨੇ ਬਹੁਤ ਨੇਕ ਇਨਸਾਨ ਨੇ...।

ਅਸਾਂ ਅੱਖਾਂ ਦੀ ਗੱਲ ਕੀਤੀ ਕਹਿਣ ਲਗਾ ਬਸ ਤੁਹਾਡੇ ਨਾਲੋਂ ਦੁਗਣਾ ਦਿੱਸਦਾ ਹੈ। ਉਹ ਸਾਹਮਣੇ ਕੋਕਾ ਕੋਲਾ ਲਿਖਿਆ ਹੈ ਨਾ। ਬਸ ਮੈਨੂੰ ਉਹ ਦੋ ਦਿਸਦੇ ਹਨ। ਤੁਸੀਂ ਇਕ ਵਾਰ ਵੇਖਦੇ ਹੋ ਮੈਨੂੰ ਜ਼ਰਾ ਦੋ ਵਾਰ ਗਰਦਨ ਘੁਮਾਉਣੀ ਪੈਂਦੀ ਹੈ। ਫੇਰ ਉਹਨੇ ਅੱਖਾਂ ਖਰਾਬ ਹੋਣ ਦੇ ਉਹ ਫਾਇਦੇ ਦਸੇ ਕਿ ਗੱਡੀ ਚਲਣ ਵੇਲੇ ਅਸੀਂ ਹੱਸ ਹੱਸ ਕੇ ਦੂਹਰੇ ਹੋ ਗਏ। ਗੱਡੀ ਜਾ ਰਹੀ ਸੀ ਸਾਡੇ ਮਨਾਂ ਵਿਚ ਅਰਦਾਸ ਸੀ ਕਿ ਇਸ ਬੰਦੇ ਦਾ ਵਾਲ ਵੀ ਵਿੰਗਾ ਨਾ ਹੋਵੇ।

ਅਮਰੀਕ ਸਿੰਘ ਦੀ ਕਲਾ ਪ੍ਰਤਿਭਾ ਸੰਗੀਤ ਸਿਖਣ ਵੇਲੇ ਹੀ ਨਿਖਰਨ ਲਗ ਪਈ ਸੀ ਉਹਨੇ ਲੱਕੜ ਤਰਾਸ਼ ਕੇ ਵੀ ਬੁੱਤ ਬਣਾ ਦੇਣੇ ਕਦੇ ਸੰਤ ਦਾ ਕਦੇ ਜਥੇਦਾਰ ਦਾ। ਇਹ ਸਭ ਕੁਝ ਮਨ ਪਰਚਾਵਾ ਹੀ ਲਗਦਾ। ਫਿਰ ਉਹਦੇ ਸੰਗੀਤ ਅਭਿਆਸ ਨੂੰ ਰੋਕ ਲਗ ਗਈ। ਇਕ ਤਾਂ ਭੀਮਪੁਰੀ ਜੰਮੂ ਤੋਂ ਚਲੇ ਗਏ ਦੂਸਰਾ ਸੰਗੀਤ ਇੰਸਟੀਚਿਊਟ ਦਾ ਰੁਖ ਯੂਨੀਵਰਸਟੀ ਨਾਲ ਲਗਣ ਦਾ ਹੋ ਗਿਆ ਐਨ ਉਸ ਵੇਲੇ ਉਹ ਦੀ ਜ਼ਿੰਦਗੀ ਵਿਚ ਪਲਟਾ ਆਇਆ ਤੇ ਉਹ ਬੁੱਤ ਤਰਾਸ਼ੀ ਵੱਲ ਹੋ ਗਿਆ।

ਜੰਮੂ ਕਲਚਰਲ ਅਕੈਡਮੀ ਦੇ ਸਕੂਲ ਵਿਚ ਹੀ ਇਕ ਅਧਿਆਪਕ ਹਨ ਸ੍ਰੀ ਵੀ.ਆਰ. ਖਜੂਰੀਆ। ਉਹ ਮੂਰਤੀ ਕਲਾ ਦੇ ਵਿਭਾਗ ਦੇ ਮੁਖੀ ਹਨ। ਅਮਰੀਕ ਸਿੰਘ ਦੀਆਂ ਲੱਕੜ ਤੇ ਲੋਹੇ ਦੀਆਂ ਬਣਾਈਆਂ ਕ੍ਰਿਤਾਂ ਵੇਖ ਉਹਨਾਂ ਪ੍ਰੇਰਿਆ ਕਿ ਤੂੰ ਪੱਥਰ ਘੜਿਆ ਕਰ। ਅਮਰੀਕ ਸਿੰਘ ਵੇਹਲਾ ਤਾਂ ਰਹਿ ਨਹੀਂ ਸੀ ਸਕਦਾ ਉਹਨੇ ਪੱਥਰ ਘੜਨੇ ਆਰੰਭ ਕਰ ਦਿਤੇ ਪਰ ਇਥੇ ਵੀ ਉਹਨੇ ਸਿਰੇ ਨੂੰ ਹੱਥ ਪਾਇਆ।

ਪੱਥਰ ਵਿਚ ਸਪੱਸ਼ਟ ਮੂਰਤੀ ਵੀ ਬਣਾਈ ਜਾ ਸਕਦੀ ਹੈ ਅਤੇ ਅਮੂਰਤ ਵੀ ਘੜੀ ਜਾ ਸਕਦੀ ਹੈ, ਆਕਾਰ ਵੀ ਤੇ ਨਿਰਾਕਾਰ ਵੀ, ਗੂੜ ਅਬੋਧ ਅਸਪਸ਼ਟ ਵੀ। ਅਮਰੀਕ ਸਿੰਘ ਦੇ ਅੰਦਰਲੀ ਪਵਿੱਤਰ ਆਤਮਾ ਦੀ ਪੁਕਾਰ ਸੀ ਜਾਂ ਉਹਦੇ ਸਾਤਵਿਚ ਸੰਸਕਾਰ ਸਨ ਉਹਨੇ ਪੱਥਰਾਂ ਵਿਚ ਸਵੈ ਪਰਗਟਾਵੇ ਲਈ ਇਕ ਸ਼ਬਦ ਨੂੰ ਚੁਣਿਆ । ਓਮ ਅਤੇ ਇਕਓਂਅਕਾਰ ਨੂੰ।

'ਓਮ' ਅਜੇਹਾ ਅੱਖਰ ਹੈ ਜਿਸ ਦੀ ਵਿਆਖਿਆ ਇਹ ਸਾਰਾ ਜਗਤ ਹੈ । ਇਹ ਤ੍ਰੈ-ਕਾਲ ਸਤਿ ਹੈ। ਮੁੰਡਨ ਉਪਨਿਸ਼ਦ ਦੇ ਪਹਿਲੇ ਮੰਤਰ ਵਿਚ ਓਮ ਦੀ ਕੀਤੀ ਇਸ ਵਿਆਖਿਆ ਦਾ ਅਗੇ ਗ੍ਰੰਥਾਂ ਵਿਚ ਪਸਾਰ ਹੀ ਹੈ। ਭਾਵ ਕਿ ਇਹ ਸਾਰਾ ਜਗਤ ਓਮ ਦਾ ਹੀ ਪਸਾਰਾ ਹੈ।

ਗੁਰੂ ਨਾਨਕ ਦੇਵ ਜੀ ਓਮ ਨੂੰ ਤਾਂ ਤ੍ਰਿਵਣ ਸਾਰ ਕਹਿੰਦੇ ਹਨ ਪਰ ਨਾਲ ਹੀ ਉਹਨਾਂ ਨੇ ਓਮ ਤੋਂ ਪਹਿਲਾਂ '੧' ਲਾ ਕੇ ਪਰਮਾਤਮਾ ਈਸ਼ਵਰ ਦੀ ਇਕੋ-ਇਕਤਾ ਨੂੰ ਦ੍ਰਿੜ ਕਰ ਦਿਤਾ। ਆਪ ਨੇ ਲਿਖਿਆ :

ਏਕਮ ਏਕੰਕਾਰ ਨਿਰਾਲਾ
ਅਮਰ ਅਜੋਨੀ ਜਾਤਿ ਨਾ ਜਾਲਾ

ਸ੍ਰੀ ਆਦਿ ਗ੍ਰੰਥ ਸਾਹਿਬ ਦਾ ਆਰੰਭ ੧ਓ ਨਾਲ ਹੁੰਦਾ ਹੈ ਅਤੇ ਅਗੇ ਸਾਰੀ ਬਾਣੀ ਵਿਚ ੧ਓ ਦੀ ਹੀ ਵਿਆਖਿਆ ਹੈ।

ਅਮਰੀਕ ਸਿੰਘ ਨੇ ਜਗਤ ਪਸਾਰੇ ਦੇ ਮੂਲ ਅਖਰ ਓਮ ਤੇ ਇਕਓਂਅਕਾਰ ਨੂੰ ਆਪਣੀਆਂ ਕਲਾ ਕ੍ਰਿਤੀਆਂ ਦਾ ਵਿਸ਼ਾ ਚੁਣਿਆ। ਖਜੂਰੀਆ ਸਾਹਿਬ ਦੀ ਸਯੋਗ ਅਗਵਾਈ ਵਿਚ ਅਮਰੀਕ ਸਿੰਘ ਨੇ ਪੱਥਰ ਨੂੰ ਚੁਨਣਾ ਉਹਨੂੰ ਛੈਣੀ ਨਾਲ ਤਰਾਸ਼ਨਾ-ਰਗੜਨਾ ਤੇ ਪਾਲਿਸ਼ ਕਰਨਾ । ਸਾਰਾ ਵਿਵੇਕ ਸਾਰੀ ਸੋਚ ਉਡਾਰੀ, ਵਿਵਹਾਰਕ ਕਲਾ ਅਤੇ ਲਲਿਤ ਕਲਾ ਦੀਆਂ ਸਾਰੀਆਂ ਖੂਬੀਆਂ ਉਹਨੇ ਲੇਖੇ ਲਾ ਦਿਤੀਆਂ। ਓਮ ਅਤੇ '੧ਓ' ਦੇ ਅਨੇਕਾਂ ਸਰੂਪ ਉਹਨੇ ਤਿਆਰ ਕਰ ਦਿਤੇ । ਲਗ ਭਗ ਵੀਹ ਵਰ੍ਹੇ ਉਸ ਨੇ ਇਸ ਕਲਾ ਨੂੰ ਸਮਰਪਿਤ ਕੀਤੇ ਹਨ। ਉਹਦੀਆਂ ਕਲਾ ਕ੍ਰਿਤਾਂ ਨੂੰ ਮਾਨਤਾ ਮਿਲੀ ਹੈ।

੧੯੭੪ ਤੋਂ ਲੇ ਕੇ ਅੱਜ ਤਕ ਉਸ ਦੀਆਂ ਕਲਾ ਕ੍ਰਿਤਾਂ ਵਖ ਵਖ ਪ੍ਰਦਰਸ਼ਨੀਆਂ ਦਾ ਸ਼ਿੰਗਾਰ ਰਹੀਆਂ ਹਨ । ਮਹਾਂ ਕਲਾ ਕੌਸ਼ਲ ਪ੍ਰੀਸ਼ਦ ਮਧ ਪ੍ਰਦੇਸ਼ ਦੀਆਂ ਸਾਲਾਨਾ ਪ੍ਰਦਰਸ਼ਨੀਆਂ, ਇੰਡੀਅਨ ਅਕੈਡਮੀ ਆਫ ਫਾਈਨ ਆਰਟਸ



ਕਲਾਕਾਰ ਅਮਨ ਦੇ ਏਲਚੀ ਹਨ
ਕਲਾ ਜ਼ਿੰਦਗੀ ਦਾ ਪੰਘੂੜਾ ਹੈ
—ਸ: ਗੁਰਬਖ਼ਸ਼ ਸਿੰਘ

ਅਮਰੀਕ ਸਿੰਘ ਪਥਰ ਨੂੰ ਸ਼ਾਹਕਾਰ ਬਣਾਉਣਾ ਹੋਇਆ।

ਅੰਮ੍ਰਿਤਸਰ ਦੀਆਂ ਕੁਲ ਹਿੰਦ ਪ੍ਰਦਰਸ਼ਨੀਆਂ, ਜੰਮੂ ਕਸ਼ਮੀਰ ਅਕੈਡਮੀ ਆਫ ਫਾਈਨ ਆਰਟਸ ਕਲਚਰਐਂਡ ਲੈਂਗੂਏਜਿਜ਼, ਆਲ ਇੰਡੀਆ ਫਾਈਨ ਆਰਟਸ ਐਂਡ ਕਰਾਫ਼ਟਸ ਸੁਸਾਇਟੀ ਨਵੀਂ ਦਿੱਲੀ, ਕਰੀਏਟਰਜ਼ ਅੰਬਾਲਾ ਕੈਂਟ ਦੀਆਂ ਸਲਾਨਾ ਸਰਬ ਭਾਰਤੀ ਨੁਮਾਇਸ਼ਾਂ ਵਿਚ ਲਗਾਤਾਰ ਅਮਰੀਕ ਸਿੰਘ ਦੇ ਬਣਾਏ ਕਲਾ ਟੁਕੜੇ ਪ੍ਰਦਰਸ਼ਤ ਹੁੰਦੇ ਆਏ ਹਨ ਅਤੇ ਲਗ ਭਗ ਹਰ ਸਾਲ ਇਨਾਮ ਵੀ ਪ੍ਰਾਪਤ ਹੋਏ ਹਨ। ਜਹਾਂਗੀਰ ਆਰਟ ਗੈਲਰੀ ਬੰਬਈ ਵਿਚ ਉਸ ਦੇ ਇਕਲੇ ਦੀਆਂ ਕ੍ਰਿਤਾਂ ਦੀ ਪ੍ਰਦਰਸ਼ਨੀ ਹੋਈ।

ਅਮਰੀਕ ਸਿੰਘ ਸਾਧਾਰਨ ਦਿੱਖ ਵਾਲਾ ਅਸਾਧਾਰਨ ਮਨੁੱਖ ਹੈ। ਉਹ ਲਗਾਤਾਰ ਮਿਹਨਤ ਕਰਨ ਵਾਲਾ ਵਿਅਕਤੀ ਹੈ। ਬਗੈਰ ਕਿਸੇ ਵੀ ਆਰਥਕ ਸਹਾਇਤਾ ਦੇ ਉਸ ਨੇ ਕ੍ਰਿਸ਼ਮਾ ਕਰ ਦਿਤਾ ਹੈ। ਜੇ ਆਰਥਕ ਸਰਪ੍ਰਸਤੀ ਮਿਲਦੀ ਤਾਂ ਸ਼ਾਇਦ ਉਸਨੂੰ ਪੇਟ ਦੀ ਖਾਤਰ ਅਜੇ ਤਕ ਖਰਾਦ ਨਾ ਚਲਾਉਣ ਪੈਂਦਾ। ਅੱਜ ਉਮਰ ਦੇ ੫੯ਵੇਂ ਡੰਡੇ ਤੇ ਪੁਜ ਕੇ

ਵੀ ਉਸਦੀ ਸਾਧਨਾ ਜਾਰੀ ਹੈ। ਉਸ ਦੀਆਂ ਕਲਾ ਕ੍ਰਿਤਾਂ ਕਝ ਵਿਕੀਆਂ ਹਨ ਪਰ ਅਜੇ ਏਨੀਆਂ ਨਹੀਂ ਕਿ ਉਸ ਨੂੰ ਆਰਥਕ ਸੰਘਰਸ਼ ਤੋਂ ਮੁਕਤ ਕਰ ਸਕਣ। ਸ਼ਾਇਦ ਉਹਨੂੰ ਕਲਾ ਸਿਰਜਨ ਦੀ ਜਾਚ ਹੈ ਪਰ ਅਗੋਂ ਮਾਰਕਿਟਿੰਗ ਦਾਂ ਵਲ ਨਹੀਂ ਆਉਂਦਾ। ਇਹ ਲੋਕ ਹੋਰ ਹੁੰਦੇ ਹਨ। ਪਰ ਉਹ ਫਿਰ ਵੀ ਆਪਣੇ ਛੋਟੇ ਜਿਹੇ ਖਰਾਦ ਤੋਂ ਸੰਤੁਸ਼ਟ ਹੈ। ਕਲਾਂ ਦੇ ਪੱਖ ਤੋਂ ਉਹ ਬੁਲੰਦੀਆ ਤੇ ਹੈ ਅਜਿਹੇ ਕਲਾਕਾਰ ਦਾ ਸਾਰਾ ਸਮਾਂ ਕਲਾ ਨੂੰ ਸਮਰਪਤ ਹੋਣਾ ਚਾਹੀਦਾ ਹੈ। ਇਹ ਸਾਡੇ ਦੇਸ਼ ਦੀ ਤੇ ਸਮਾਜ ਦੀ ਬਦਕਿਸਮਤੀ ਹੈ ਕਿ ਕਲਾਕਾਰਾਂ ਨੂੰ ਰੋਟੀ ਦੀ ਖਾਤਰ ਹੋਰ ਧੰਦਿਆਂ ਦਾ ਆਸਰਾ ਲੈਣਾ ਪੈਂਦਾ ਹੈ।

ਅਮਰੀਕ ਸਿੰਘ ਬਾਰੇ ਲਿਖਦਾ ਲਿਖਦਾ ਮੈਂ ਬਹੁਤ ਪਛੜ ਗਿਆ ਹਾਂ। ਇਸ ਵਿਚ ਉਹਦਾ ਆਪਣਾ 'ਚੁੱਪ-ਚਾਪ ਸਿੰਘ' ਵਾਲੇ ਸੁਭਾਅ ਦਾ ਵੀ ਕਸੂਰ ਹੋ ਸਕਦਾ ਹੈ। ਅੱਜ ਲਿਖਣ ਲਗਿਆਂ ਜਿਹੋ ਜਿਹਾ ਵਰਨਣ ਹੋ ਸਕਿਆ ਹੈ ਅਮਰੀਕ ਸਿੰਘ ਬਾਰੇ ਇਹੋ ਜਿਹਾ ਹੀ ਹੋਣਾ ਸੀ।

ਜਫਰ ਪਿਆਮੀ ਦਾ ਕਥਨ ਹੈ :

"ਜ਼ਿੰਦਗੀ ਇਨਸਾਨ ਨੂੰ ਪੱਥਰ ਬਣਾ ਦਿੰਦੀ ਹੈ ਕਲਾ ਪਥਰਾਂ ਨੂੰ ਇਨਸਾਨ ਬਣਾਉਂਦੀ ਹੈ।" ਅਮਰੀਕ ਸਿੰਘ ਆਪ ਪਥਰ ਨਹੀਂ ਬਣਿਆ ਪਥਰਾਂ ਨੂੰ ਭਗਵਾਨ ਬਣਾ ਦਿਤਾ ਹੈ।

---



---



---

# ਕੋਮਲ ਜਜ਼ਬਿਆਂ ਦਾ ਸ਼ਾਇਰ ਅਮਰੀਕ ਸਿੰਘ*

—ਡਾ: ਈਸ਼ਰ ਸਿੰਘ ਤਾਂਘ—

ਮਨੁੱਖੀ ਜੀਵਨ ਜਿਹਨਾਂ ਕਠੋਰ ਸਚਾਈਆਂ ਵਿਚੋਂ ਲੰਘਦਾ ਹੈ, ਉਹ ਮਾਨਵ ਦੀ ਪ੍ਰਕ੍ਰਿਤੀ ਨੂੰ ਇਕ ਪਾਸੇ ਸਾਹਸ ਤੇ ਜੋਖਮ ਦਾ ਮੁਕਾਬਲਾ ਕਰਨ ਦਾ ਬਲ ਬਖਸ਼ਦਾ ਹੈ ਅਤੇ ਦੂਜੇ ਪਾਸੇ ਕੋਮਲ ਸੰਵੇਦਨਾਵਾਂ ਤੇ ਤਰੰਗਾਂ ਪੈਦਾ ਕਰਦਾ ਹੈ। ਇਹ ਦੂਜੀ ਸਥਿਤੀ ਵਾਪਰਦੀ ਤਾਂ ਹਰ ਇਕ ਦੇ ਅੰਦਰ ਹੈ, ਪਰ ਇਸ ਨੂੰ ਤਿੱਖੀ ਤਰ੍ਹਾਂ ਮਹਿਸੂਸ ਕਰਨ ਅਤੇ ਸ਼ਬਦਾਂ ਵਿਚ ਬਿਆਨ ਕਰਨ ਦੀ ਪ੍ਰਤਿਭਾ ਬਹੁਤ ਘੱਟ ਲੋਕਾਂ ਦੇ ਹਿੱਸੇ ਆਉਂਦੀ ਹੈ। ਇਹ ਸੰਵੇਦਨਾ ਅਨੇਕ-ਦਿਸ਼ਾਵੀ ਹੋਣ ਕਾਰਨ ਹਰ ਕਵੀ ਲਈ ਵਖੱ-ਵਖਰੇ ਅਹਿਸਾਸ ਪੈਦਾ ਕਰਦੀ ਹੈ।

ਵੀਹਵੀਂ ਸਦੀ ਦੀ ਪੰਜਾਬੀ ਸ਼ਾਇਰੀ ਵਿਚ ਇਕ ਦੌਰ ਅਜਿਹਾ ਵੀ ਆਇਆ, ਜਦੋਂ ਕਵੀਆਂ ਨੇ ਵਿਅਕਤੀਗਤ ਪੱਧਰ ਤੇ ਵਿਸ਼ਾਦ ਤੇ ਘੁਟਨ ਨੂੰ ਕਵਿਤਾ ਵਿਚ ਪ੍ਰੇਰ ਕੀਤਾ। ਇਸ ਦੌਰ ਦੇ ਕਵੀਆਂ ਨੇ ਸਾਹਿਤ ਨੂੰ ਨਿਰਾਸ਼/ਭਾਂਜਵਾਦ ਵਲ ਧੱਕਣ ਦੀ ਸੁਚੇਤ-ਅਚੇਤ ਕੋਸ਼ਿਸ਼ ਕੀਤੀ। ਪਰ ਜਦੋਂ ਅਸੀਂ ਅਮਰੀਕ ਸਿੰਘ ਦੇ ਗ਼ਜ਼ਲ-ਸੰਗ੍ਰਹਿ 'ਗ਼ਮ ਦੀ ਮਹਿਕ' ਦਾ ਅਧਿਐਨ ਕਰਦੇ ਹਾਂ ਤਾਂ ਸਾਨੂੰ ਪੰਜਾਬੀ ਕਾਵਿ ਵਿਚ ਇਕ ਨਿਵੇਕਲੇ ਅੰਦਾਜ਼ ਦਾ ਅਹਿਸਾਸ ਹੁੰਦਾ ਹੈ।

ਅਮਰੀਕ ਸਿੰਘ ਵੀਹਵੀਂ ਸਦੀ ਦਾ ਸੂਫੀਆਨਾ ਅੰਦਾਜ਼ ਦਾ ਖ਼ਜ਼ਲ ਗੋ ਹੈ। ਉਸ ਨੇ ਗ਼ਜ਼ਲ ਰਾਹੀਂ ਇਕ ਅਜਿਹੇ ਸੰਵੇਦਨਸ਼ੀਲ ਸੰਸਾਰ ਅਤੇ ਉਸ ਨਾਲ ਸੰਬੰਧਤ ਜਜ਼ਬਿਆਂ ਦੀ ਉਸਾਰੀ ਕੀਤੀ ਹੈ, ਜਿਹੜਾ ਹਾਜ਼ਰ ਹੋ ਕੇ ਵੀ ਗੈਰ-ਹਾਜ਼ਰ ਹੈ/ਸੰਬੰਧਿਤ ਹੋ ਕੇ ਖਾਮੋਸ਼ ਹੈ, ਸਥੂਲ ਹੋ ਕੇ ਵੀ ਸੂਖਮ ਹੈ। ਉਸ ਦੇ ਸਾਰੇ ਸੰਬੋਧਨ ਉਪਰੋਕਤ ਸੰਵੇਦਨ-ਸ਼ੀਲ ਜਗਤ ਅੰਦਰ ਸਿਮਟ ਜਾਂਦੇ ਹਨ ਅਤੇ ਉਸ ਸਿਮਟੇ ਹੋਏ ਬਿੰਦੂ 'ਚੋਂ ਅਨੇਕ ਪ੍ਰਕਾਰ ਦੀਆਂ ਭਾਵ ਤਰੰਗਾਂ ਬਣ ਕੇ ਫੈਲਦੇ ਰਹਿੰਦੇ ਹਨ। ਇਹ ਉਸ ਦੀ ਸ਼ਖਸੀਅਤ ਦਾ ਹੀ ਕਮਾਲ ਹੈ ਕਿ ਉਹ ਆਪਣੇ ਇਸ਼ਟ ਵਿਚ ਜਜ਼ਬ ਵੀ ਹੈ, ਤੇ ਵੱਖਰਾ ਵੀ। ਉਸ ਦੇ ਅਹਿਸਾਸ ਨਾਲ ਚੇਤੰਨ ਵੀ ਹੈ ਤੇ ਭਾਵੁਕ ਵੀ। ਉਸ ਦੀਆਂ ਤਰੰਗਾਂ ਦਾ ਬਾਹਰਵਰਤੀ ਅਰਥ ਸੰਸਾਰੀ ਜਾਪਦਾ ਹੈ, ਪਰ ਅੰਤਰਵਰਤੀ ਅਰਥ ਰਹੱਸਮਈ ਹੈ। ਸੰਸਾਰੀ ਤੇ ਰਹੱਸਮਈ ਅਰਥਾਂ ਦੇ ਆਰ-ਪਾਰ ਫੈਲੀਆਂ ਅਮਰੀਕ ਸਿੰਘ ਦੀਆਂ ਗ਼ਜ਼ਲਾਂ ਪੰਜਾਬੀ ਗ਼ਜ਼ਲਕਾਰੀ ਵਿਚ ਆਪਣੀ ਵਖਰੀ ਪਛਾਣ ਬਣ ਗਈਆਂ ਹਨ।

ਅਮਰੀਕ ਸਿੰਘ ਦੀਆਂ ਗ਼ਜ਼ਲਾਂ ਵਿਚ ਕੋਮਲਤਾ ਅਤੇ ਨਜ਼ਾਕਤ ਦੇ ਨਾਲ ਨਾਲ ਭਾਵੁਕਤਾ ਵੀ ਹੈ। ਉਹ ਪਿਆਰ ਦਾ ਪੁਜਾਰੀ ਹੈ। ਪਿਆਰ ਦੀ ਖਾਤਰ ਉਹ ਸਭ ਕੁਝ ਬਰ-ਦਾਸ਼ਤ ਕਰ ਸਕਦਾ ਹੈ। ਇਥੋਂ ਤਕ ਕਿ ਆਪਣੇ 'ਦਿਲਬਰ' ਦੀ ਕਿਸੇ ਕਮਜ਼ੋਰੀ ਤੇ ਵੀ ਉਂਗਲ ਨਹੀਂ ਧਰਨਾ ਚਾਹੁੰਦਾ, ਕਿਉਂ ਉਸ ਦੇ ਵਿਚਾਰ ਅਨੁਸਾਰ :

ਯਾਰ ਤੇ ਇਲਜ਼ਾਮ ਜੋ ਹੈ ਧਰ ਰਿਹਾ
ਪਿਆਰ ਨੂੰ ਬਦਨਾਮ ਉਹ ਹੈ ਕਰ ਰਿਹਾ
ਹਾਏ ਕਹਿਣਾ ਵੀ ਗੁਨਾਹ ਹੈ ਇਸ਼ਕ ਵਿਚ
ਸੱਚੇ ਆਸ਼ਕ ਜੋ ਤਸੀਹੇ ਜਰ ਰਿਹਾ।

ਪਿਆਰ ਵਿਚ ਸ਼ਿਕਵੇ-ਸ਼ਿਕਾਇਤ ਦੀ ਕੋਈ ਗੁੰਜਾਇਸ਼ ਨਹੀਂ ਹੈ। ਇਹ ਦ੍ਰਿਸ਼ਟੀਕੋਣ ਪਿਆਰ ਕਰਨ ਵਾਲੀ ਇਕ ਧਿਰ ਦਾ ਹੈ, ਜਦੋਂ ਕਿ ਦੂਜੀ ਧਿਰ ਅਗਿਆਤ ਤੇ ਗੈਰ-ਹਾਜ਼ਰ ਹੈ। ਇੰਜ ਇਕ ਤਰਫਾ ਸੰਬਾਦ ਇਹਨਾਂ ਗ਼ਜ਼ਲਾਂ ਅੰਦਰ ਫੈਲਦਾ ਚਲਾ ਜਾਂਦਾ ਹੈ। ਅਮਰੀਕ ਸਿੰਘ ਜਜ਼ਬਿਆਂ ਦਾ ਕਵੀ ਹੈ, ਅਜਿਹੇ ਜਜ਼ਬਿਆਂ ਦਾ, ਜਿਨ੍ਹਾਂ ਵਿਚ ਨੈਤਿਕ ਤੇ ਆਦਰਸ਼ ਮੁੱਲ ਪ੍ਰਧਾਨ ਹਨ। ਉਹ ਕਿਸੇ ਅਜਿਹੇ ਮੁੱਲਾਂ ਦੇ ਧਾਰਨੀ ਮਾਨਵੀ ਕ੍ਰਿਤ ਸਰੂਪ ਨੂੰ ਇੰਜ ਸੰਬੋਧਨ ਕਰਦਾ ਹੈ, ਜਿਵੇਂ ਦੇਹਧਾਰੀ ਰਿਸ਼ਤਿਆਂ ਵਿਚ ਕੀਤਾ ਜਾਂਦਾ ਹੈ, ਪਰ ਕਵੀ ਦਰਅਸਲ ਉਨ੍ਹਾਂ ਸਥਾਪਤ ਵਿਸ਼ਵਾਸਾਂ, ਮਾਨਵੀ ਜਜ਼ਬਿਆਂ ਤੇ ਕਦਰਾਂ-ਕੀਮਤਾਂ ਦੇ ਪਸਾਰੇ ਨੂੰ ਬਿਆਨ ਕਰਦਾ ਹੈ, ਜਿਹੜੇ ਸਾਡੇ ਚੌਗਿਰਦੇ ਅਤੇ ਸੋਚ ਅੰਦਰ ਮੌਜੂਦ ਹਨ। ਉਸ ਦੇ ਸੰਬੋਧਨ ਵਿਅਕਤੀਗਤ ਨ ਹੋ ਕੇ ਸਰਬ-ਸਾਂਝੇ ਹਨ। ਉਸ ਨੇ ਇਸ ਵਿਧੀ ਨੂੰ ਸਿੱਧੇ ਸੰਪਰਕ ਦੀ ਤੀਬਰਤਾ ਲਈ ਵਰਤਿਆ ਹੈ। ਅਨੁਭਵਾਂ ਨੂੰ ਨਿਜੀ ਛੋਹ ਦੇ ਕੇ ਆਤਮ-ਪਰਕ ਸ਼ੈਲੀ ਵਿਚ ਬਿਆਨ ਕਰਨ ਨਾਲ ਜਿਹੜੀ ਸਾਂਝ ਸਥਾਪਤ ਹੁੰਦੀ ਹੈ, ਉਹ ਸਾਂਝ ਪਾਠਕ ਅੰਦਰ ਵੀ ਪੈਦਾ ਹੋ ਜਾਂਦੀ ਹੈ। ਇੰਜ ਲੇਖਕ ਦਾ ਅਨੁਭੂਤ ਸਤਿ ਪਾਠਕ ਦਾ ਸਤਿ ਬਣ ਨਿਬੜਦਾ ਹੈ ਅਤੇ ਕਾਵਿ-ਜੁਗਤ ਵਿਚ ਅਜਿਹੀ ਸਥਿਤੀ ਪੈਦਾ ਕਰਨਾ ਕਿਸੇ ਪ੍ਰੌੜ ਤੇ ਸੁਲਝੇ ਹੋਏ ਲੇਖਕ ਦਾ ਕਮਾਲ ਹੁੰਦਾ ਹੈ।

ਅਮਰੀਕ ਸਿੰਘ ਦੀ ਸ਼ਖਸੀਅਤ ਦਾ ਉਜਲਾਪਨ ਉਸ ਦੀਆਂ ਗ਼ਜ਼ਲਾਂ ਵਿਚੋਂ ਸਪਸ਼ਟ ਝਲਕਦਾ ਹੈ। ਉਸ ਦੀਆਂ ਗ਼ਜ਼ਲਾਂ ਦੀ ਨਫ਼ਾਸਤ ਤੇ ਨਜ਼ਾਕਤ ਵਿਚੋਂ ਉਸ ਦੇ ਆਪਣੇ ਸੁਭਾ ਦੀ ਖੂਬਸੂਰਤੀ ਪ੍ਰਤੀਬਿੰਬਤ ਹੁੰਦੀ ਹੈ। ਉਹ ਸਾਧੂ ਬਿਰਤੀ ਵਾਲਾ ਸੰਵੇਦਨਸ਼ੀਲ ਕਿਰਤੀ ਹੈ, ਇਸੇ ਲਈ ਉਸ ਦੀਆਂ ਗ਼ਜ਼ਲਾਂ ਵਿਚ ਸੁੱਚੀ-ਕਿਰਤ ਵਰਗੀ ਖੂਬਸੂਰਤੀ ਹੈ ਉਹ ਜਜ਼ਬਿਆਂ ਦੇ ਵੇਗ ਵਿਚ ਰੁੜਦਾ ਨਹੀਂ ਸਗੋਂ ਜਜ਼ਬਿਆਂ ਨੂੰ ਕਲਾਤਮਕ ਸੁੰਦਰਤਾ ਨਾਲ ਸਹਜ-ਸੁਆਦ ਮਈ ਬਣਾ ਦੇਂਦਾ ਹੈ। ਇਸ ਕਲਾ ਗਤ ਖੂਬੀ ਪਿੱਛੇ ਵੀ ਉਸ ਦੀ

---

*ਪਿੰਡ ਅਮਰਾਸਰ (ਸਰਸਾ) ਹਰਿਆਣਾ

ਨਿਰਛੱਲ, ਨਿਰ-ਕਪਟ ਸੋਚ ਹੈ। ਉਹ ਜੋ ਕੁਝ ਮਹਿਸੂਸ ਕਰਦਾ ਹੈ, ਉਹੋ ਕੁਝ ਬਿਆਨ ਕਰਦਾ ਹੈ। ਅਤੇ ਇਸ ਲਈ ਉਸ ਨੇ ਇਕ ਸਰੋਤ ਵੀ ਘੜਿਆ ਹੋਇਆ ਹੈ। ਉਹ ਸਰੋਤਾ ਕਵੀ-ਕਥਨਾਂ ਨੂੰ ਕੇਵਲ ਸੁਣਦਾ ਪ੍ਰਤੀ-ਉੱਤਰ ਨਹੀਂ ਦੇਂਦਾ। ਇਹ ਇਕ ਤਰਫਾ ਸੰਬਾਦ ਵਾਂਗ ਹੈ, ਕਿਉਂਕਿ ਸਰੋਤਾ ਧਿਰ ਨੂੰ ਕਵੀ ਨੇ ਆਪ ਸਿਰਜਿਆ ਤੇ ਸਥਾਪਤ ਕੀਤਾ ਹੈ। ਉਹ ਆਪਣੇ ਸਿਰਜਿਤ ਸਰੋਤੇ ਨੂੰ ਦਿਲਬਰ, ਯਾਰ ਵਰਗੇ ਸੰਬੋਧਨਾਂ ਨਾਲ ਆਪਣੇ ਵਲਵਲਿਆਂ ਦੇ ਕੋਮਲ ਪੱਖਾਂ ਨੂੰ ਪ੍ਰਗਟਾਂਦਾ ਹੈ, ਤਾਂ ਸੁਭਾਵਿਕ ਹੀ ਇਕ ਭੁਲੇਖਾ ਪੈ ਜਾਂਦਾ ਹੈ। ਦਰਅਸਲ ਅਜਿਹੇ ਸੰਬੋਧਨ ਇਕ ਵਿਧੀ ਹੈ, ਜਿਸ ਨਾਲ ਕਵੀ ਕੋਮਲ ਭਾਵਾਂ ਦੀ ਅਭਿਵਿਅਕਤੀ ਕਰਕੇ ਦੂਜੀ ਧਿਰ ਦੀ ਸਦੇਹ ਹੋਂਦ ਦਾ ਭਰਮ ਪੈਦਾ ਕਰ ਜਾਂਦਾ ਹੈ। ਇਹ ਭਰਮ ਅਮਰੀਕ ਸਿੰਘ ਦੇ ਸੰਬੋਧਨਾਂ ਦੀ ਇਕ ਵਿਲੱਖਣਤਾ ਹੈ।

ਦਿਲਬਰਾ ਹੁੰਦਾ ਏ ਜੋ ਕੁਝ ਹੋਣ ਦੇ।
ਮੇਰੀਆਂ ਪਲਕਾਂ ਨੂੰ ਹੰਝੂ ਢੋਣ ਦੇ।

ਹਰ ਮੁਸੀਬਤ ਨਾਲ ਟਕਰਾਂਦਾ ਰਿਹਾ।
ਯਾਰ ਤੋਂ ਪਰ ਹਾਰ ਹੀ ਖਾਂਦਾ ਰਿਹਾ।

ਜ਼ਬਤ ਕੀਤੇ ਬਹੁਤ ਪਰ ਕੁਝ ਵੱਸ ਨਹੀਂ।
ਯਾਦ ਜਾਂ ਸਜਨਾਂ ਦੀ ਆਈ ਰੋ ਪਏ।

ਇਸ ਤਰ੍ਹਾਂ ਦੇ ਅਨੇਕ-ਅਰਥੀ ਸੰਬੋਧਨਾਂ ਦੀ ਮੌਜੂਦਗੀ ਤੋਂ ਜ਼ਾਹਿਰ ਹੈ ਕਿ ਅਮਰੀਕ ਸਿੰਘ ਦੀਆਂ ਗ਼ਜ਼ਲਾਂ ਦਾ ਸੁਭਾ ਸੰਬੋਧਨੀ ਹੈ। ਉਸ ਨੇ ਮਾਨਵੀ ਜਜ਼ਬਿਆਂ ਦੀਆਂ ਪਰਤਾਂ ਨੂੰ ਇਸੇ ਵਿਧੀ ਨਾਲ ਸਾਕਾਰ ਕਰਨ ਦੀ ਪ੍ਰਪੱਕਤਾ ਪ੍ਰਾਪਤ ਕੀਤੀ ਹੈ।

ਲੇਖਕ ਦਵੰਦ-ਮੁਕਤ ਤੇ ਸਹਿਜ ਅਨੁਭੂਤੀ ਦਾ ਕਾਇਲ ਹੈ। ਉਸ ਦੇ ਸ਼ਿਅਰਾਂ ਵਿਚ ਇਹ ਦੋਵੇਂ ਗੁਣ ਜਜ਼ਬ ਹੋਏ ਹਨ। ਇਹ ਗੁਣ ਵਰਤਮਾਨ ਦੌਰ ਵਿਚ ਕੋਈ ਸਾਧਕ ਹੀ ਪ੍ਰਾਪਤ ਕਰ ਸਕਦਾ ਹੈ। ਇਸ ਤਰ੍ਹਾਂ ਉਸ ਦੀ ਪ੍ਰੌੜ ਹੋ ਚੁਕੀ ਜੀਵਨ ਸਾਧਨਾ ਵਿਚੋਂ ਜੋ ਕੁਝ ਸ਼ਿੱਦਤ ਨਾਲ ਸ਼ਬਦ ਬੱਧ ਹੋ ਜਾਂਦਾ ਹੈ ਉਹ ਸਾਰਥਕ ਹੁੰਦਾ ਹੈ ਅਤੇ ਕਾਵਿ ਮਈ ਵੀ। ਉਸ ਦੇ ਦਿਲ ਦੇ ਅੰਦਰ ਪੈਦਾ ਹੋਣ ਵਾਲੇ ਉਤਾਰਾਂ-ਚੜ੍ਹਾਵਾਂ ਦੀਆਂ ਡੂੰਘਾਈਆਂ ਤੇ ਉਚਾਈਆਂ ਵਿਚ ਅਜਿਹੀ ਜਿੰਦ ਪਾ ਦਿਤੀ ਹੈ, ਜਿਹੜੀ ਹਰ ਕਿਸੇ ਦੇ ਅਹਿਸਾਸਾਂ ਅੰਦਰ ਧੜਕਣ ਦੇ ਸਮਰੱਥ ਹੁੰਦੀ ਹੈ। ਸ਼ਾਇਦ ਇਸੇ ਕਾਰਣ ਉਸ ਦੀ ਸੰਬੋਧਨੀ ਸ਼ੈਲੀ ਕਿਸੇ ਦੂਜੀ ਧਿਰ ਦਾ ਦੇਹਧਾਰੀ ਹੋਣ ਦਾ ਅਰਥ ਬੋਧ ਦੇ ਜਾਂਦੀ ਹੈ ਅਤੇ ਮੇਰੀ ਜਾਚੇ ਅਜਿਹਾ ਸਾਧਾਰਣੀਕਰਨ ਹੀ ਅਭਿਵਿਅੰਜਨਾਤਮਕ ਕਾਵਿ ਦਾ ਮੂਲ ਧਰਮ ਹੈ।

ਅਮਰੀਕ ਸਿੰਘ ਦੇ ਗ਼ਜ਼ਲ ਸੰਗ੍ਰਹਿ 'ਗ਼ਮ ਦੀ ਮਹਿਕ' ਨੂੰ ਉਪਰੋਕਤ ਨਜ਼ਰੀਏ ਨਾਲ ਸਮਝਣਾ ਬਣਦਾ ਹੈ, ਕਿਉਂਕਿ ਉਸ ਅੰਦਰ ਕੋਮਲ ਜਜ਼ਬਿਆਂ ਦੀ ਅਥਾਹ ਭੀੜ ਹੈ, ਜਿਹੜੀ ਵੰਨ-ਸੁਵੰਨੇ ਰੂਪ ਧਾਰ ਕੇ ਸਾਕਾਰ ਹੁੰਦੀ ਰਹਿੰਦੀ ਹੈ।

ਗ਼ਮਾਂ ਦਾ ਸਾਗਰ ਨਕ-ਨਕ ਭਰਿਆ
ਇਕ ਵੀ ਮੁੱਕਿਆ ਬੁੱਕ ਨਾ ਹਾਲੇ।
ਭਰਿਆ ਭਾਵਾਂ ਨਾਲ ਹੈ ਸੀਨਾਂ
ਐਵੇਂ ਮਰ-ਮਰ ਮੁੱਕ ਨਾ ਹਾਲੇ।

ਸੀਨੇ ਅੰਦਰ ਗ਼ਮਾਂ ਦੇ ਸਾਗਰ ਦੀ ਹਰ ਇਕ ਛੱਲ ਆਪਣੇ ਆਪ ਵਿਚ ਇਕ ਸ਼ਿਅਰ ਹੈ, ਇਕ ਗ਼ਜ਼ਲ ਹੈ। ਨਾ ਸਾਗਰ ਦੀਆਂ ਛਲਾਂ ਵਿਚ ਕਦੇ ਕਮੀ ਆਈ ਹੈ ਅਤੇ ਨ ਹੀ ਉਸ ਦੇ ਅਨੁਭਵਾਂ ਵਿਚ, ਜਿਹੜੇ ਨਿੱਤ ਨਵੇਂ ਸ਼ਿਅਰਾਂ ਵਿਚ ਢਲਦੇ ਰਹਿੰਦੇ ਹਨ।

ਮੇਰੀਏ ਕਲਮੇਂ, ਰੁੱਕ ਨ ਹਾਲੇ
ਅਤੇ ਸਿਆਹੀਏ ਸੁੱਕ ਨ ਹਾਲੇ।

ਪੰਜਾਬੀ ਗ਼ਜ਼ਲ ਨੂੰ ਕੋਮਲ ਜਜ਼ਬਿਆਂ ਦੀ ਤਰਜਮਾਨੀ ਕਰਨ ਵਾਲੇ ਪ੍ਰਤਿਭਾ ਸੰਪੰਨ ਅਮਰੀਕ ਸਿੰਘ ਤੋਂ ਅਜੇ ਹੋਰ ਬਹੁਤ ਆਸ਼ਾਵਾਂ ਹਨ।

ਅਮਰੀਕ ਸਿੰਘ ਦੀਆਂ ਗ਼ਜ਼ਲਾਂ ਵਿਚ ਉਰਦੂ ਸ਼ਬਦਾਂ ਦੀ ਚੜ੍ਹਤ ਹੀ ਨਹੀਂ, ਸਗੋਂ ਗ਼ਜ਼ਲ ਵਿਚ ਨਜ਼ਾਕਤ, ਨਫ਼ਾਸਤ, ਲਤਾਫ਼ਤ ਵਰਗੇ ਗੁਣ ਵੀ ਸਾਂਭੇ ਗਏ ਹਨ। ਉਹ ਗ਼ਜ਼ਲ-ਗੋਈ ਦੀ ਜ਼ਬਾਨ ਹੀ ਨਹੀਂ ਜਾਣਦਾ, ਬਲਕਿ ਗ਼ਜ਼ਲ ਦੀ ਆਤਮਾ ਨੂੰ ਵੀ ਸਮਝਦਾ ਹੈ। ਉਹ ਗ਼ਜ਼ਲ ਤੋਂ ਉਸ ਦੀ ਯੋਗ ਸਮਰੱਥਾ ਜਿਤਨਾ ਹੀ ਕੰਮ ਲੈਂਦਾ ਹੈ। ਇਸੇ ਲਈ ਉਸ ਦੀਆਂ ਗ਼ਜ਼ਲਾਂ ਬੋਝਲ ਤੇ ਦਾਬੂ ਨਹੀਂ ਬਣਦੀਆਂ। ਇਹਨਾਂ ਗੁਣਾ ਕਾਰਣ ਉਸ ਦੀ ਗ਼ਜ਼ਲ ਦੀ ਵੱਖਰੀ ਪਛਾਣ ਬਣੀ ਹੈ। ਇਹਨਾਂ ਵਿਚ ਕੋਮਲਤਾ ਅਤੇ ਤਸਵੱਫ ਦੇ ਨਾਲ-ਨਾਲ ਕਠੋਰ ਯਥਾਰਥਮਈ ਅਨੁਭਵਾਂ ਦਾ ਸੰਜੋਗ ਹੈ ਜਿਹੜਾ ਗ਼ਜ਼ਲ ਦੇ ਮੂਲ ਸੁਭਾ ਤੋਂ ਲੈ ਕੇ ਵਰਤਮਾਨ ਸੁਭਾ ਵਿਚਕਾਰ ਇਕ ਪੁਲ ਹੈ।

ਅਮਰੀਕ ਸਿੰਘ ਦੀਆਂ ਗ਼ਜ਼ਲਾਂ ਵਿਚ ਮਨੁੱਖੀ ਮਨ ਦੀਆਂ ਅਨੇਕ ਭਾਵਨਾਵਾਂ ਦੀ ਤਰਜਮਾਨੀ ਹੈ। ਭਾਈਚਾਰਕ ਸਾਂਝ, ਮਿਤਰਤਾ ਦਾ ਸੰਕਲਪ, ਆਸ਼ਾ-ਨਿਰਾਸ਼ਾ ਦਾ ਅਹਿਸਾਸ, ਅਨੁਰਾਗ ਵੈਰਾਗ ਦੀਆਂ ਅਨੇਕ ਤਰੰਗਾਂ ਨੂੰ ਸ਼ਿਅਰਾਂ ਵਿਚ ਜਜ਼ਬ ਕੀਤਾ ਹੈ। ਉਹ ਤਾਂ ਦਿਲ ਦੀਆਂ ਗਹਿਰਾਈਆਂ, ਉਡਦੀਆਂ ਪਛਾਈਆਂ, ਸੰਗ-ਦਿਲ ਦੀਆਂ ਮਨ-ਆਈਆਂ, ਯਾਰ ਦੀਆਂ ਬੇਪਰਵਾਹੀਆਂ ਅਤੇ ਜ਼ਿੰਦਗੀ ਦੀਆਂ ਕਠਨਾਈਆਂ ਦਾ ਸ਼ਾਇਰ ਹੈ।

## ਖ਼ ਬ ਰ ਨਾ ਮਾ

### ਸੰਤ ਆਤਮਾ ਸਿੰਘ ਵਿਸ਼ਨੂੰ ਗਾਰਡਨ ਦਿਲੀ ਘਰ ਸਮਾਗਮ

ਨਵੀਂ ਦਿਲੀ—ਸੰਤ ਆਤਮਾ ਸਿੰਘ ਜੀ ਨੇ ਅਪਣੇ ਗ੍ਰਿਹਿ ਵਿਸ਼ਨੂੰ ਗਾਰਡਨ ਵਿਖੇ ਅਖੰਡ ਪਾਠ ਕਰਵਾਇਆ। ਭੋਗ ਵਾਲੇ ਦਿਨ ਦੀਵਾਨ ਕੀਰਤਨ ਹੋਇਆ ਅਤੇ ਪੋਤਰਿਆਂ ਨੂੰ ਦਸਤਾਰਾਂ ਸਜਾਈਆਂ ਗਈਆਂ। ਲੰਗਰ ਸ੍ਰੀ ਭੈਣੀ ਸਾਹਿਬ ਸ਼ਹੀਦ ਬਿਸ਼ਨ ਸਿੰਘ ਸਕੂਲ ਅਤੇ ਸਤਿਜੁਗ ਨੂੰ ਯਥਾਯੋਗ ਸਹਾਇਤਾ ਦਿਤੀ ਗਈ। ਵਰਿਆਮ ਨੂੰ ੫੧\- ਰੁ: ਮਹੰਤ ਨਿਰਮਲ ਸਿੰਘ ਜੀ ਰਾਹੀਂ ਭੇਜੇ ਗਏ. (ਸਤਿਨਾਮ ਸਿੰਘ)

### ਜਥੇਦਾਰ ਸੇਵਾ ਸਿੰਘ ਮਲ੍ਹੋ ਵਾਲਿਆਂ ਦੇ ਸਪੁਤਰ ਦਾ ਅਨੰਦ ਕਾਰਜ

ਨਵੀਂ ਦਿਲੀ—ਜਥੇਦਾਰ ਸੇਵਾ ਸਿੰਘ ਜੀ ਮਲ੍ਹੋ ਵਾਲੇ 4/99 ਰਮੇਸ਼ ਨਗਰ ਦਿਲੀ ਤੋਂ ਆਪਣੇ ਸਪੁਤਰ ਕਾਕਾ ਮਨਜੀਤ ਸਿੰਘ ਦੇ ਅਨੰਦ ਕਾਰਜ ਦੀ ਖੁਸ਼ੀ ਵਿਚ ਵਰਿਆਮ ਨੂੰ ੫੦/- ਰੁਪਏ ਦਾ ਸਹਿਯੋਗ ਭੇਜਦੇ ਹਨ।

(ਸਤਿਨਾਮ ਸਿੰਘ)

### ਕਾਕਾ ਪ੍ਰਭਜੋਤ ਸਿੰਘ ਦਾ ਜਨਮ ਦਿਨ

ਜਲੰਧਰ—ਸ. ਲਖਵੰਤ ਸਿੰਘ ਬੰਮਰਾ ਨੇ ਆਪਣੇ ਸਪੁਤਰ ਕਾਕਾ ਪ੍ਰਭਜੋਤ ਸਿੰਘ ਦੇ ਜਨਮ ਦਿਨ ਦੀ ਖੁਸ਼ੀ ਵਿਚ ਅਪਣੇ ਘਰ ੬੭, ਗੁਰਦੇਵ ਨਗਰ ਨਜ਼ਦੀਕ ਦਾਣਾ ਮੰਡੀ ਜਲੰਧਰ ਵਿਖੇ ਨਾਮਧਾਰੀ ਮਰਿਆਦਾ ਅਨੁਸਾਰ ਅਖੰਡ ਪਾਠ ਕਰਵਾਇਆ। ਜਥੇਦਾਰ ਗਿਆਨ ਸਿੰਘ ਵੀਰੋਕੇ ਨੇ ਦੀਵਾਨ ਲਾਇਆ ਅਤੇ ਲੰਗਰ ਛਕਾਇਆ ਗਿਆ। ਵਰਿਆਮ ਨੂੰ ੨੧/- ਰੁ: ਸੰਤ ਜੁਗਿੰਦਰ ਸਿੰਘ ਰਾਹੀਂ ਭੇਜੇ ਗਏ ਹਨ।

### ਸ: ਬਲਵੰਤ ਸਿੰਘ ਬਲਾਂ ਵਾਲਿਆਂ ਘਰ ਦੀਵਾਨ

ਜਲੰਧਰ—ਸ: ਬਲਵੰਤ ਸਿੰਘ ਬਲਾਂ ਵਾਲਿਆਂ ਨੇ ਅਪਣੇ ਗ੍ਰਿਹਿ ਜੋੜਾ ਪੁਲ ਜਲੰਧਰ ਵਿਖੇ ਨਾਮ ਸਿਮਰਨ ਦੀ ਵਰਨੀ ਕਰਵਾਈ। ਸੰਤ ਬਲਬੀਰ ਸਿੰਘ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਕਾਕੇ ਨਰੈਣ ਸਿੰਘ ਦੇ ਕਾਰੋਬਾਰ ਦੀ ਵ੍ਰਿਧੀ ਲਈ ਅਰਦਾਸ ਕੀਤੀ ਗਈ।ਗੁਰੂ ਕਾ ਲੰਗਰ ਛਕਾਇਆ ਗਿਆ। ਧਰਮ ਕਾਰਜਾਂ ਲਈ ਅਰਦਾਸ ਕੀਤੀ ਗਈ। ਮਾਇਆ ਵਿਚੋਂ ੨੧/- ਰੁ: ਵਰਿਆਮ ਨੂੰ ਦਿਤੇ ਗਏ।

### ਸੰਤ ਅਛਰ ਸਿੰਘ ਜੀ ਨਮਿਤ ਸਮਾਗਮ

ਸੰਤ ਅਛਰ ਸਿੰਘ ਜੀ WZ—15 ਜੰਤਾ ਕਾਲੋਨੀ ਨਵੀਂ ਦਿਲੀ—੨੭ ਵਾਲੇ ਮਿਤੀ ੨੯ ਮਈ ੧੯੯੦ ਨੂੰ ਚੜ੍ਹਾਈ ਕਰ ਗਏ। ਉਹਨਾਂ ਦੇ ਸਪੁਤਰਾਂ ਸ. ਸਤਵਿੰਦਰ ਸਿੰਘ ਪਲਵਿੰਦਰ ਸਿੰਘ ਅਤੇ ਸਮੂਹ ਪਰਿਵਾਰ ਵਲੋਂ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਖੇ ਪਾਠ ਦਾ ਭੋਗ ਪੁਆਇਆ ਗਿਆ। ਇਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਜਥੇਦਾਰ ਸੇਵਾ ਸਿੰਘ ਜਮਨਾ ਨਗਰ ਅਤੇ ਜਥੇਦਾਰ ਸੇਵਾ ਸਿੰਘ ਦਿਲੀ ਨੇ ਵੈਰਾਗਮਈ ਕੀਰਤਨ ਕੀਤਾ। ਇਸ ਅਵਸਰ ਤੇ ਵਰਿਆਮ ਲਈ ੫੧/- ਰੁ: ਸਹਾਇਤਾ ਸੰਤ ਸਤਿਨਾਮ ਸਿੰਘ ਜੀ ਰਾਹੀਂ ਪੁਜੀ ਹੈ।

### ਸ: ਭੁਪਿੰਦਰ ਸਿੰਘ ਭੁਰਜੀ ਦੇ ਮਾਤ ਜੀ ਦਾ ਦੇਹਾਂਤ

ਪ੍ਰਸਿਧ ਸਮਾਜ ਸੇਵਕ ਸ: ਭੁਪਿੰਦਰ ਸਿੰਘ ਜੀ ਭੁਰਜੀ ਦੇ ਮਾਤਾ ਜੀ ਬੀਬੀ ਜਸਵੰਤ ਕੌਰ (ਸਪਤਨੀ ਸਵ: ਸੰਤ ਹੁਕਮ ਸਿੰਘ ਭੁਰਜੀ) ਪਿਛਲੇ ਦਿਨੀਂ ਦਿਲੀ ਵਿਖੇ ਸੁਰਗਵਾਸ ਹੋ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਮਾਤਾ ਜੀ ਨਮਿਤ ਪਾਠ ਦਾ ਭੋਗ ਮਿਤੀ ੨੬ ਜੁਲਾਈ ੧੯੯੦ ਨੂੰ ਨਾਮਧਾਰੀ ਧਰਮਸਾਲਾ ਦਿਲੀ ਵਿਚ ਪਾਇਆ ਗਿਆ। ਭੁਰਜੀ ਭਰਾਵਾਂ ਵਲੋਂ ਇਸ ਅਵਸਰ ਤੇ ਵਰਿਆਮ ਲਈ ੫੦/-ਰੁ: ਭੇਜੇ ਗਏ।

### ਸ: ਬਲਦੇਵ ਸਿੰਘ ਡੀ. ਐਸ. ਪੀ. ਲਖਨਊ ਘਰ ਨਾਮ ਸਿਮਰਨ

ਜਥੇਦਾਰ ਹਜ਼ਾਰਾ ਸਿੰਘ ਲਖਨਊ ਦੀ ਸੂਚਨਾ ਅਨੁਸਾਰ ਲਖਨਊ ਦੇ ਡੀ. ਐਸ. ਪੀ. ਸ: ਬਲਦੇਵ ਸਿੰਘ ਸਪੁਤਰ ਸ. ਬੇਅੰਤ ਸਿੰਘ ਦੇ ਘਰ ਮਿਤੀ ੧੫ ਜੁਲਾਈ ੧੯੯੦ ਐਤਵਾਰ ਨੂੰ ਇਕ ਘੰਟਾ ਨਾਮ ਸਿਮਰਨ ਹੋਇਆ ਅਤੇ ਸਾਧ ਸੰਗਤ ਦੀ ਸੇਵਾ ਲੰਗਰ ਦੁਆਰਾ ਕੀਤੀ ਗਈ। ਇਸ ਅਵਸਰ ਤੇ ਲੰਗਰ ਸ੍ਰੀ ਭੈਣੀ ਸਾਹਿਬ, ਨਾਮਧਾਰੀ ਧਰਮਸਾਲਾ ਲਖਨਊ ਅਤੇ ਸਪਤਾਹਿਕ ਸਤਿਜੁਗ ਨੂੰ ਭੇਟ ਕੀਤੀ ਮਾਇਆ ਤੋਂ ਇਲਾਵਾ ਵਰਿਆਮ ਨੂੰ ੨੧/- ਰੁ: ਭੇਜੇ ਗਏ।

### ਸੂਬਾ ਹਰਬੰਸ ਸਿੰਘ ਦੋਸ਼ੀ

ਪ੍ਰਸਿਧ ਵਿਦਵਾਨ ਸੂਬਾ ਹਰਬੰਸ ਸਿੰਘ ਜੀ ਨੰਦੇੜ ਵਾਲਿਆਂ ਵਰਿਆਮ ਨਾਲ ਪ੍ਰੇਮ ਜਤਾਉਂਦਿਆਂ ੧੦੦/- ਰੁਪੈ ਭੇਜੇ ਹਨ।

### ਸ: ਗਿਆਨ ਸਿੰਘ ਖਾਰੇ ਵਾਲੇ ਦਿਲੀ

ਵਰਿਆਮ ਨਾਲ ਸਨੇਹ ਕਰਦਿਆਂ ੫੦/- ਰੁ: ਭੇਜੇ ਹਨ।

## ਸਤਿਗੁਰੂ ਪ੍ਰਤਾਪ ਸਿੰਘ ਸ਼ਤਾਬਦੀ ਗੋਸ਼ਟੀ

ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ ਵਲੋਂ ਇਕ ਸੈਮੀਨਾਰ ਸਨਿਚਰਵਾਰ ਮਿਤੀ ੮ ਸਤੰਬਰ ਨੂੰ ਸਵੇਰੇ ੧੦ ਵਜੇ ਤੋਂ ਸ਼ਾਮ ੭ ਵਜੇ ਤਕ ਕਮਿਸ਼ਨ ਰੂਮ, ਫੈਡਰੇਸ਼ਨ ਹਾਊਸ ਤਾਨਸੇਨ ਮਾਰਗ ਨੇੜੇ ਮੰਡੀ ਹਾਊਸ ਨਵੀਂ ਦਿੱਲੀ ਵਿਚ ਹੋ ਰਿਹਾ ਹੈ ਇਸ ਵਿਚ ਪ੍ਰਸਿਧ ਵਿਦਵਾਨ ਡਾ: ਹਰਿਭਜਨ ਸਿੰਘ, ਡਾ: ਜਸਵੰਤ ਸਿੰਘ ਜੱਸ, ਪ੍ਰੋ: ਕਿਰਪਾਲ ਸਿੰਘ ਕਸੇਲ, ਪ੍ਰੋ: ਮੀਰਾਂ ਮਦਾਨ, ਸ੍ਰੀ ਪ੍ਰੀਤਮ ਸਿੰਘ ਕਵੀ, ਸ: ਗੁਰਚਰਨ ਸਿੰਘ ਕੰਵਲ ਸੰਗੀਤਕਾਰ, ਸ੍ਰੀ ਦੇਵਿੰਦਰ ਸਿੰਘ ਗਿੱਲ ਆਦਿਕ ਪਰਚੇ ਪੜ੍ਹਣਗੇ। ਉਥੇ ਲੇਖਕ ਸਾਹਿਤਕਾਰ ਪੱਤਰਕਾਰ, ਸਿਆਣੇ ਵਿਚਾਰ ਗੋਸ਼ਟੀ ਵਿਚ ਹਿੱਸਾ ਲੈਣਗੇ।

## ਮਾਤਾ ਪੰਜਾਬ ਕੌਰ ਦਾ ਦੇਹਾਂਤ



ਲੁਧਿਆਣਾ : ਕਿਸਾਨ ਨੇਤਾ ਅਤੇ ਪ੍ਰਸਿੱਧ ਸਮਾਜ ਸੇਵਕ ਸ: ਸ਼ਾਮ ਸਿੰਘ ਹਰੀਕੇ ਦੇ ਮਾਤਾ ਸ੍ਰੀਮਤੀ ਪੰਜਾਬ ਕੌਰ ਜੀ ਐਤਵਾਰ ੧੯ ਅਗਸਤ ੧੯੯੦ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਪਰਿਵਾਰ ਦੇ ਨਿਵਾਸ ਅਸਥਾਨ ਬੀ-੧-੮੦੩ ਬਿੰਦਰਾਬਨ ਰੋਡ ਲੁਧਿਆਣਾ ਵਿਖੇ ਬੁੱਧਵਾਰ ੨੯ ਅਗਸਤ ੧੯੯੦ ਨੂੰ ਸਵੇਰੇ ੯ ਵਜੇ ਪਾਇਆ ਗਿਆ। ਉਪਰੰਤ ਕੀਰਤਨ ਅਤੇ ਅੰਤਿਮ ਅਰਦਾਸ ਸਮਾਗਮ ੨ ਤੋਂ ੩ ਵਜੇ ਬਾਅਦ ਦੁਪਹਿਰ ਗੁਰਦੁਆਰਾ ਦੀਪ ਨਗਰ ਸਿਵਿਲ ਲਾਇਨਜ਼ ਲੁਧਿਆਣਾ ਵਿਖੇ ਕੀਤਾ ਗਿਆ।

## ੧੫ਵਾਂ ਸਾਲਾਨਾ ਸੰਗੀਤ ਸੰਮੇਲਨ

ਸੰਗੀਤ ਕਲਾ ਮੰਚ ਜਲੰਧਰ ਦਾ ੧੫ਵਾਂ ਸਾਲਾਨਾ ਸੰਗੀਤ ਸੰਮੇਲਨ ੪ ਨਵੰਬਰ ਐਤਵਾਰ ਨੂੰ ਹੋਣਾ ਨਿਸ਼ਚਿਤ ਹੋਇਆ ਹੈ। ਇਸ ਵਿਚ ਭਾਰਤ ਦੇ ਪ੍ਰਸਿੱਧ ਗਾਇਕ "ਸਿੰਘ ਬੰਧੂ", ਰਾਜ ਕੁਮਾਰ ਸਿੰਘ (ਸਿਤਾਰ ਵਾਦਕ) ਅਤੇ ਹੋਰ ਸੰਗੀਤਕਾਰ ਭਾਗ ਲੈਣਗੇ। ਇਹ ਸੂਚਨਾ ਮੰਚ ਦੇ ਸਕੱਤਰ ਪ੍ਰੋ: ਜੋਗਿੰਦਰ ਬਾਵਰਾ ਨੇ ਦਿਤੀ।



ਵਰਿਆਮ ਦੇ ਧਰਮ ਸਨੇਹੀ ਬਾਬੂ ਕਰਤਾਰ ਸਿੰਘ ਜੀ ਨਵੀਂ ਦਿਲੀ ਜੋ ਪਿਛਲੇ ਦਿਨੀਂ ਸਦੀਵੀ ਵਿਛੋੜਾ ਦੇ ਗਏ ਹਨ। ਉਹਨਾਂ ਦੇ ਸਪੁਤਰ ਸ: ਜਸਵੰਤ ਸਿੰਘ ਸਿੱਧੂ ਅਤੇ ਪਰਿਵਾਰ ਨਾਲ ਡੂੰਘੀ ਹਮਦਰਦੀ ਹੈ।

—ਜਗਦੀਸ਼ ਸਿੰਘ

### ਨਵ ਪ੍ਰਕਾਸ਼ਤ

## ਬੀਤੇ ਦੀਆਂ ਪੈੜਾਂ : ਭਾਗ--੨

ਲੇਖਕ—ਪ੍ਰੀਤਮ ਸਿੰਘ ਕਵੀ, ਪ੍ਰਕਾਸ਼ਕ ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ ਜੇ-੩/੧੯੯ ਰਾਜੌਰੀ ਗਾਰਡਨ ਨਵੀਂ ਦਿਲੀ।

ਪੰਨੇ—੫੦੫

ਮੁਲ : ਸਾਧਾਰਨ ਐਡੀਸ਼ਨ ੬੫ ਰੁਪਏ
ਲਾਇਬਰੇਰੀ ,, ੧੩੦ ,,

# ਪ੍ਰਤੀਕ੍ਰਿਆ

ਸਾਹਿਤਕ-ਮਾਨਤਾ ਦੀ ਗੱਲ ਕਰਨ ਲੱਗਿਆਂ ਲਖਵਿੰਦਰ ਜੌਹਲ ਨੇ ਇਕ ਨੁਕਤਾ ਅਜਿਹਾ ਵੀ ਉਠਾਇਆ ਹੈ, ਜਿਸਦਾ ਸੰਬੰਧ ਸਿਰਫ਼ ਮੇਰੇ ਨਾਲ ਹੈ।

ਕਿਤਾਬ ਦਾ ਛਪਣਾ ਅਤੇ ਸਿਰਫ਼ ਛਪ ਜਾਣ ਨੂੰ ਕੋਈ ਤਰਜੀਹ ਨਹੀਂ ਦਿਤੀ ਜਾਣੀ ਚਾਹੀਦੀ। ਪੰਜਾਬੀ ਸਾਹਿਤ ਵਿਚ ਇਹ ਦੁਖਾਂਤ ਹੈ ਕਿ ਆਪਣੇ ਆਪ ਕੋਈ ਵੀ ਕਿਤਾਬ ਖਰੀਦ ਕੇ ਨਹੀਂ ਪੜ੍ਹਦਾ, ਇਥੋਂ ਤਕ ਕਿ ਗੋਸ਼ਟੀਆਂ ਕਰਵਾਉਣ ਵਾਲੀਆਂ ਸੰਸਥਾਵਾਂ ਨੇ ਵੀ ਗੋਸ਼ਟੀ ਵਾਲੀ ਕਿਤਾਬ ਨੂੰ ਕਦੇ ਖਰੀਦਣ ਦੀ ਜੁਰਅਤ ਨਹੀਂ ਦਿਖਾਈ ਅਤੇ ਲੇਖਕ ਪਾਸੋਂ ਪੰਜ ਦਸ ਕਿਤਾਬਾਂ ਦੀ ਮੰਗ ਕੀਤੀ ਹੈ। ਕਿਤਾਬ ਨੂੰ ਪਹਿਲਾਂ ਹਰ ਲੇਖਕ ਦੇ ਘਰ ਪਹੁੰਚਾਉਣਾ ਤੇ ਫਿਰ ਉਸ ਬਾਰੇ ਆਲੋਚਨਾ ਦੀ ਆਸ ਗੋਸ਼ਟੀ ਵਿਚ ਰਖੀ ਜਾਂਦੀ ਹੈ। ਮੇਰੀ ਕਿਤਾਬ 'ਦਾਅਪੇਚ' ਉਤੇ ਗੋਸ਼ਟੀ ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਰੱਖੀ ਤੇ ਕਰਵਾਈ ਗਈ ਸੀ। ਐਨੀ ਵੱਡੀ ਸਭਾ ਨੇ ਇਸ ਪੁਸਤਕ ਉਤੇ ਪਰਚੇ ਲਿਖਵਾਉਣ ਦੀ ਕੋਈ ਜ਼ਿੰਮੇਵਾਰੀ ਨਹੀਂ ਚੁੱਕੀ। ਆਲੋਚਕਾਂ ਤਕ ਮੈਂ ਹੀ ਪਹੁੰਚ ਕੀਤੀ। ਪਰਚਾ ਵਕਤ ਸਿਰ ਨਾ ਪੁਜਣ ਦੀ ਸਿਰਦਰਦੀ ਕਦੇ ਵੀ ਗੋਸ਼ਟੀ ਦੇ ਪ੍ਰਧਾਨਾਂ ਸਕਤਰਾਂ ਨੇ ਨਹੀਂ ਲਈ, ਸਗੋਂ ਲੇਖਕ ਨੂੰ ਹੀ ਪਲਿਓਂ ਪੈਸੇ ਖਰਚ ਕੇ ਟੈਲੀਫੋਨ ਆਦਿ ਕਰਨੇ ਪਏ ਤਾਕਿ ਪਰਚਾ ਵਕਤ ਸਿਰ ਪੁਜ ਸਕੇ।

ਲਖਵਿੰਦਰ ਜੌਹਲ ਨੇ ਗੱਲ ਕੀਤੀ ਹੈ ਕਿ ਲੇਖਕ ਉਦੋਂ ਤਕ ਗੋਸ਼ਟੀ ਦਰ ਗੋਸ਼ਟੀ ਕਰਵਾਈ ਜਾਂਦੇ ਹਨ ਜਦੋਂ ਤਕ ਕਿਤਾਬ ਦੇ ਹੱਕ 'ਚ ਪਰਚੇ ਪੇਸ਼ ਨਹੀਂ ਕੀਤੇ ਜਾਂਦੇ। ਹਰ ਰੌਸ਼ਨ ਦਿਮਾਗ ਲੇਖਕ ਕਦੇ ਵੀ ਪ੍ਰਸੰਸਾ ਦੇ ਪਿਛੇ ਨਹੀਂ ਭੱਜਦਾ ਅਤੇ ਜਦੋਂ ਵੀ ਕਿਸੇ ਨੂੰ ਕੁਝ ਲਭਿਆ ਹੈ ਉਹ ਆਲੋਚਨਾ ਵਿਚੋਂ ਹੀ ਲਭਿਆ ਹੈ। ਪਰ ਅਸੀਂ ਲੋਕ ਜੋ ਮੀਡੀਏ ਨਾਲ ਸੰਬੰਧਿਤ ਹਾਂ ਉਨ੍ਹਾਂ ਦਾ ਦੁਖਾਂਤ ਇਹ ਹੈ ਕਿ ਉਹਨਾ ਦੀ ਕਿਤਾਬ ਉਤੇ ਲਿਖਿਆ ਜਾਣ ਵਾਲਾ ਪਰਚਾ ਸਿਰਫ਼ ਪ੍ਰਸੰਸਾ ਨਾਲ ਭਰਿਆ ਹੁੰਦਾ ਹੈ। ਮੇਰੇ ਨਾਲ ਮੇਰੀ ਪਹਿਲੀ ਕਿਤਾਬ (ਓਪਰੀ ਮਿੱਟੀ) ਸਮੇਂ ਵੀ ਇਹੀ ਗੱਲ ਵਾਪਰੀ ਸੀ। ਇਕ ਪਰਚਾ ਲੇਖਕ ਵਲੋਂ ਇਸ ਕਿਤਾਬ ਉਤੇ ਪ੍ਰਸੰਸਾਤਮਿਕ ਪਰਚਾ ਲਿਖਿਆ ਸੀ, ਜਿਸਨੂੰ ਗੋਸ਼ਟੀ ਵਿਚ ਮੇਰੇ ਵਲੋਂ ਬਿਲਕੁਲ ਅਣਉਚਿਤ ਠਹਿਰਾਇਆ ਗਿਆ ਸੀ। 'ਦਾਅਪੇਚ' ਉਤੇ ਦੁਬਾਰਾ ਗੋਸ਼ਟੀ ਕਰਾਉਣ ਦਾ ਮਕਸਦ ਸਿਰਫ਼ ਇਹੀ ਸੀ ਕਿਉਂਕਿ ਪੰਜਾਬੀ ਲੇਖਕ ਸਭਾ ਵਲੋਂ ਕਰਵਾਈ ਗੋਸ਼ਟੀ ਵਿਚ ਲੇਖਕਾਂ ਤੇ ਸਰੋਤਿਆਂ ਦੀ ਗਿਣਤੀ ਬੜੀ ਘੱਟ ਸੀ। ਇਸ ਦੀ ਵਜ੍ਹਾ ਕੋਈ ਵੀ ਹੋ ਸਕਦੀ ਹੈ ਤੇ ਫਿਰ ਪਹਿਲੀ ਅਤੇ ਦੂਜੀ ਗੋਸ਼ਟੀ ਦੋਵਾਂ 'ਚ ਮੇਰੇ ਉਤੇ ਨੁਕਤਾਚੀਨੀ ਹੀ ਹੋਈ ਹੈ ਪ੍ਰਸੰਸਾ ਕੋਈ ਨਹੀਂ।

ਲਖਵਿੰਦਰ ਜੌਹਲ ਹੁਰਾਂ ਦੀ ਕਿਤਾਬ ਉਤੇ ਵੀ ਗੋਸ਼ਟੀ ਹੋਈ ਹੈ। ਮੈਂ ਸਮਝਦਾ ਹਾਂ ਉਹ ਵੀ ਉਸ ਦੁਖਾਂਤ ਦਾ ਸ਼ਿਕਾਰ ਹੋ ਗਈ ਜਿਸ ਦੁਖਾਂਤ ਦਾ ਸ਼ਿਕਾਰ ਮੇਰੀਆਂ ਦੋਵੇਂ ਗੋਸ਼ਟੀਆਂ ਹੋਈਆਂ। ਪੰਜਾਬੀ ਲੇਖਕ ਸਭਾ ਵਲੋਂ ਕਰਵਾਈ ਗਈ ਇਸ ਗੋਸ਼ਟੀ ਵਿਚ ਲਖਵਿੰਦਰ ਜੌਹਲ ਸ਼ਾਇਦ ਇਸ ਗੱਲ ਨੂੰ ਮਹਿਸੂਸ ਨਹੀਂ ਕਰ ਸਕਿਆ ਕਿ ਮੀਡੀਏ ਵਿਚ ਬੈਠਿਆਂ ਹੋਣ ਕਰਕੇ ਉਸਨੂੰ ਕਿਹੜੀਆਂ ਕਿਹੜੀਆਂ ਸਹੂਲਤਾਂ ਇਸ ਗੋਸ਼ਟੀ ਨੂੰ ਸਿਰੇ ਚੜ੍ਹਾਉਣ ਲਈ ਮਿਲ ਗਈਆਂ। ਪਰਚੇ ਪ੍ਰਸੰਸਾਤਮਿਕ ਪੜ੍ਹੇ ਗਏ। ਗਿਣੇ ਮਿਣੇ ਬੁਲਾਰਿਆਂ ਨੇ ਉਸਦੀ ਕਿਤਾਬ ਬਾਰੇ ਸਿਹਰੇ ਪੜ੍ਹੇ ਤੇ ਫਿਰ ਉਹਨਾਂ ਵਲੋਂ ਸਾਹਿਤਕ ਮਾਨਤਾ ਦੀ ਗੱਲ ਕਰਨਾ ਮੇਰੀ ਸਮਝ ਵਿਚ ਨਹੀਂ ਆਇਆ। ਦੂਰਦਰਸ਼ਨ ਵਾਲੇ ਹਰ ਸਮਾਗਮ (ਸਾਹਿਤਕ) ਉਤੇ ਕੈਮਰਾ ਨਹੀਂ ਚੁੱਕੀ ਫਿਰਦੇ। ਮੇਰੀ ਕਿਤਾਬ ਦੀ ਗੋਸ਼ਟੀ ਸਮੇਂ ਵੀ ਕੈਮਰਾ ਲਖਵਿੰਦਰ ਜੌਹਲ ਉਤੇ ਹੀ ਸੀ।

ਇਕ ਗੱਲ ਮੈਂ ਹੋਰ ਕਹਿਣੀ ਚਾਹਾਂਗਾ ਕਿ ਪਿਛਲੇ ਬਾਰਾਂ ਵਰ੍ਹਿਆਂ ਤੋਂ ਮੈਂ ਜਿਸ ਰੋਜ਼ਾਨਾ ਅਖਬਾਰ ਦਾ ਮੈਗਜ਼ੀਨ ਅੰਕ ਦੇਖ ਰਿਹਾ ਹਾਂ ਮੇਰੀ ਅੱਜ ਤਕ ਉਸ ਅਖਬਾਰ ਵਿਚ ਕਦੇ ਕੋਈ ਰਚਨਾ ਨਹੀਂ ਛੱਪੀ। ਮੈਂ ਸਮਝਦਾ ਹਾਂ ਕਿ ਆਪਣੀ ਦੇਖ ਰੇਖ ਹੇਠ ਛਪਣ ਵਾਲੀ ਅਖਬਾਰ ਵਿਚ ਆਪਣੀ ਰਚਨਾ ਨੂੰ ਛਾਪਣਾ ਕੋਈ ਬਹੁਤੀ ਵਧੀਆ ਗੱਲ ਨਹੀਂ ਜਦੋਂ ਕਿ ਅੱਜ ਘਟੀਆ ਕਿਸਮ ਦੇ ਲੇਖਕ ਅਖਬਾਰਾਂ ਉਤੇ ਪ੍ਰਭਾਵ ਹੋਣ ਕਰਕੇ ਅਜਿਹੀ ਸਾਹਿਤਕ-ਮਾਨਤਾ ਪ੍ਰਾਪਤ ਕਰਦੇ ਹਨ।

**—ਕੁਲਦੀਪ ਸਿੰਘ ਬੇਦੀ**

ਜਲੰਧਰ

—0—

ਜੁਲਾਈ ੧੯੯੦ ਦਾ ਵਰਿਆਮ ਮੈਟਰ ਪੱਖੋਂ ਅਗੇ ਨਾਲੋਂ ਸੇਹਤ-ਮੰਦ ਜਾਪਿਆ। ਕਹਾਣੀ 'ਕਾਲਾ ਇਲਮ' ੨੦ ਕੁ ਸਾਲ ਪਹਿਲਾਂ 'ਪ੍ਰੀਤ ਲੜੀ' ਵਿਚ ਪੜ੍ਹ ਚੁੱਕਾ ਹਾਂ। ਦੁਬਾਰਾ ਪੜ੍ਹ ਕੇ ਕਹਾਣੀਕਾਰ ਦੀ ਕਲਾ ਕੌਸ਼ਲਤਾ ਅਤੇ ਕਹਾਣੀ ਦੀ ਰੋਚਕਤਾ ਦਾ ਅਨੰਦ ਮਾਣਿਆ। ਗ਼ਜ਼ਲਾਂ ਭਾਵ ਪੱਖੋਂ ਪਾਏਦਾਰ ਹਨ, ਪਰ ਕੁਝ ਗ਼ਜ਼ਲਾਂ ਵਜ਼ਨ ਬਹਿਰ ਪਖੋਂ ਲਾਪਰਵਾਹੀ ਦਾ ਸ਼ਿਕਾਰ ਹਨ। ਸ: ਅਮਰੀਕ ਸਿੰਘ 'ਨਾਮਧਾਰੀ' ਬਾਰੇ ਕੁਝ ਵਿਸਥਾਰ ਨਾਲ ਲਿਖੋ। ਤਾਂਕਿ ਇਸ ਸਿਰੜੀ ਸ਼ਿਲਪੀ ਦੀ ਹੌਸਲਾ ਅਫਜ਼ਾਈ ਹੋਵੇ ਅਤੇ ਇਹ ਹੋਰ ਉਤਸ਼ਾਹ ਨਾਲ ਸ਼ਿਲਪ ਕਲਾ ਦੀ ਸੇਵਾ ਕਰ ਸਕੇ।

**ਅਮਰ ਸਿੰਘ ਕੂਕਾ—ਜੰਮੂ**

ਸਵਿਤੋਜ ਨੇ ਬਹੁਤ ਵਧੀਆ ਕੰਮ ਕੀਤਾ ਕਿ ਹਰਨਾਮ ਸਿੰਘ ਨਾਜ਼ ਦੀ ਯਾਦ ਤਾਜ਼ਾ ਕਰਾ ਦਿੱਤੀ। ਜਿਉਂਦੇ-ਜੀ ਉਹ ਇਕ ਬਹੁਤ ਚਰਚਿਤ ਸਾਹਿੱਤਕ ਜਿਊੜਾ ਸੀ। ਪੰਜਾਬ ਤੋਂ ਦੂਰ ਬੰਬਈ ਰਹਿੰਦਿਆਂ ਵੀ ਉਸ ਦੀਆਂ ਕਨਸੋਆਂ ਸਾਨੂੰ ਪਹੁੰਚਦੀਆਂ ਰਹਿੰਦੀਆਂ ਸਨ। ਉਹ ਬੰਬਈ ਸਾਹਿੱਤ ਸਭਾ ਦਾ ਸਰਗਰਮ ਵਰਕਰ ਸੀ। ਕਈ ਸਾਲ ਉਹ ਉਥੋਂ ਮਾਸਕ 'ਜੀਵਨ' ਐਡਿਟ ਕਰਦਾ ਰਿਹਾ। ਸੁਖਬੀਰ, ਸਵਰਨ ਤੇ ਨਾਜ਼ ਦੀ ਤਿੱਕੜੀ ਨੇ ੧੯੫੬-੫੭ ਵਿਚ 'ਚੇਤਨਾ' ਵਰਗਾ ਇਕ ਵੱਡ-ਆਕਾਰੀ ਤ੍ਰੈ-ਮਾਸਕ ਪ੍ਰਕਾਸ਼ਿਤ ਕਰਕੇ ਪੰਜਾਬੀ ਸਾਹਿੱਤ ਵਿਚ ਇਕ ਵੱਡਾ ਮਾਅਰਕਾ ਮਾਰਿਆ।

੧੯੫੬ ਵਿਚ ਪੰਜਾਬੀ ਲਿਖਾਰੀ ਸਭਾ ਰਾਮਪੁਰ ਦੀ ਪਹਿਲੀ ਸਾਹਿਤਕ ਕਾਨਫਰੰਸ (ਦੋਰਾਹਾ) ਵਿਚ ਸ਼ਾਮਲ ਹੋਣ ਲਈ ਨਾਜ਼ ਬੰਬਈ ਤੋਂ ਚਲ ਕੇ ਆਇਆ। ਉਸ ਨੇ ਸੁਰਜੀਤ ਰਾਮਪੁਰੀ ਨੂੰ ਕਹਿ ਕੇ ਮੇਰਾ ਸਕੈੱਚ ਲਿਖਵਾਇਆ ਤੇ 'ਚੇਤਨਾ' ਵਿਚ ਪ੍ਰਕਾਸ਼ਿਤ ਕੀਤਾ, ਕਿਉਂਕਿ ਮੈਂ ਵੀ ਉਸ ਵਰਗਾ ਇਕ ਸਾਹਿੱਤਕ ਮਜ਼ਦੂਰ ਸਾਂ।

ਢੇਰ ਸਾਲਾਂ ਬਾਅਦ ਉਹ ਇਕ ਨਾਟਕ-ਟੋਲੀ ਨਾਲ ਚੰਡੀਗੜ੍ਹ ਆਇਆ ਤਾਂ ਮੈਂ ਉਸ ਨੂੰ ਅਪਣੀ ਜਾਨ-ਪਛਾਣ ਕਰਾਈ। ਉਹ ਮੁਸਕਰਾਇਆ, "ਮੈਨੂੰ ਕਿਤੇ ਰਾਮਪੁਰੀਏ ਭੁੱਲੇ ਹੋਏ ਨੇ! ਅਜੇ ਮੈਂ ਐਨਾ ਬੁੱਢਾ ਨਹੀਂ ਹੋਇਆ!" ਉਸ ਨੇ ਆਪਣੀ ਖਿਜ਼ਾਬ-ਰੰਗੀ ਦਾਹੜੀ ਉਤੇ ਹੱਥ ਫੇਰਦਿਆਂ ਆਖਿਆ।

ਕੁਝ ਹੋਰ ਸਾਲ ਬੀਤੇ ਤਾਂ ਇਕ ਦਿਨ ਅਜੀਤ ਭਵਨ ਜਲੰਧਰ ਵਿਚ ਉਸ ਨਾਲ ਮੁਲਾਕਾਤ ਹੋ ਗਈ। ਐਨਾ ਨੇੜੇ ਤੇ ਨਿੱਘਾ! ਪਰ ਫੇਰ ਛੇਤੀ ਹੀ ਪਤਾ ਲੱਗਾ ਕਿ ਉਹ ਸਾਥੋਂ ਬਹੁਤ ਦੂਰ ਚਲਾ ਗਿਆ ਹੈ, ਬਹੁਤ ਦੂਰ...!

ਹੁਣ ਸਵਿਤੋਜ ਨੇ ਉਸ ਨੂੰ ਇਕ ਵਾਰ ਫੇਰ ਸਾਡੇ ਨੇੜੇ ਲੈ ਆਂਦਾ ਹੈ! ਸਵਿਤੋਜ ਤੇ 'ਵਰਿਆਮ' ਦਾ ਬਹੁਤ ਬਹੁਤ ਧੰਨਵਾਦ!

**ਨਰਿੰਜਨ ਸਿੰਘ ਸਾਥੀ**

੪੪-ਗੁਰੂ ਨਾਨਕ ਨਗਰ ਮਾਡਲ ਟਾਊਨ ਜਲੰਧਰ

—0—

ਪਿਆਰੇ ਸਵਿਤੋਜ

ਮੈਂ ਤੈਨੂੰ ਉੱਕਾ ਨਹੀਂ ਜਾਣਦਾ ਪਰ ਜੁਲਾਈ ੯੦ ਦੇ 'ਵਰਿਆਮ' ਵਿਚ ਤੇਰਾ ਹਾਜ਼ਿਰ-ਗ਼ੈਰਹਾਜ਼ਿਰ ਹਰਨਾਮ ਸਿੰਘ ਨਾਜ਼ ਪੜ੍ਹਕੇ ਤੇਰੇ ਹੱਥ ਚੁੰਮਣ ਤੇ ਜੀ ਕਰ ਆਇਆ। ਤੂੰ ਮੇਰੇ ਪਿਆਰੇ ਮਿੱਤਰ ਨੂੰ ਯਾਦ ਕੀਤਾ ਤੇ ਕਰਵਾਇਆ ਹੈ। ਤੇਰੀ ਜਾਣਕਾਰੀ ਲਈ ਜਿਨ੍ਹੀ ਦਿਨੀਂ ਅਸੀਂ ਪਾਕਿਸਤਾਨੋਂ ਨਿਕਲਕੇ ਆਏ 'ਨਾਜ਼' ਅੰਮ੍ਰਿਤਸਰ ਸ਼ਰੀਫ਼ਪੁਰੇ ਵਿਚ ਰਹਿੰਦਾ ਸੀ। ਹੈਲਥ ਡੀਪਾਰਟਮੈਂਟ ਵਿਚ ਮੁਲਾਜ਼ਮ ਸੀ ਅਤੇ ਜੇ ਮੈਂ ਭੁੱਲਦਾ ਨਹੀਂ ਤਾਂ ੯੦/- ਕਮਾਂਦਾ ਸੀ। ਮੇਰਾ ਪਰਿਵਾਰ ਡਾ: ਅਮਰ ਭਾਰਤੀ ਦੀ ਮਾਰਫ਼ਤ ਉਸੇ ਮਕਾਨ ਵਿਚ ਰਿਹਾਇਸ਼ ਪਜ਼ੀਰ ਹੋ ਗਿਆ ਜਿਥੇ ਨਾਜ਼ ਸਾਹਿਬ ਰਹਿੰਦੇ ਸਨ। ਅਸੀਂ ਸ਼ਰੀਫ਼ਪੁਰੇ ਮਹੀਨਾ ਰਹੇ ਛੇ ਮਹੀਨੇ ਜਾਂ ਏਦੂੰ ਵੱਧ ਘਟ, ਨਾਜ਼ ਸਾਹਿਬ ਦੀ ਤਨਖ਼ਾਹ ਅਤੇ ਸਾਡਾ ਗੁਜ਼ਾਰਾ। ਉਹ ਮਸਕੀਨ ਖ਼ੁਦਾਈ ਬੰਦਾ ਵੰਡ ਵੇਤਰ ਕੇ ਖਾ ਰਿਹਾ ਸੀ। ਉਹਦੀ ਪਤਨੀ ਮੇਰੇ ਲਈ ਬੜੀ ਸਨੇਹਸ਼ੀਲ ਸੀ। ਸੰਤਾਨ ਛੋਟੀ ਸੀ। ਬੰਬਈ ਗਿਆਂ ਨਾਜ਼ ਸਾਹਿਬ ਜਦੋਂ ਪਤਨੀ ਵਿਹੂਣੇ ਹੋਏ ਤਾਂ ਉਹਨਾਂ ਮੈਨੂੰ ਲਿਖਿਆ: "ਕਰੋ ਕੋਈ ਪ੍ਰਬੰਧ, ਇਕੱਲਾ ਹੋ ਗਿਆ ਹਾਂ" ਅਤੇ ਫਿਰ ਮੈਂ 'ਪ੍ਰੀਤਲੜੀ' ਰਾਹੀਂ ਇਸ਼ਤਿਹਾਰ ਦੇ ਕੇ ਉਨ੍ਹਾਂ ਲਈ ਸਾਥ ਦਾ ਸੰਜੋਗ ਬਣਾਇਆ ਅਤੇ ਇਕ ਵਾਰ ਉਹ ਮੈਨੂੰ ਨਵ-ਪਤਨੀ ਨਾਲ ਮੋਗੇ ਸਰਬ ਹਿੰਦ ਕਾਨਫਰੰਸ ਤੇ ਮਿਲੇ। ਖੁਸ਼ਬਾਸ਼, ਪਰਮ ਪ੍ਰਸੰਨ ਅਤੇ ਨਵੇਂ ਸਾਥ ਨਾਲ ਡਾਢੇ ਸੰਤੁਸ਼ਟ। ਅੱਗੇ ਨਾਲੋਂ ਜੁਸਿਓਂ ਵੀ ਗਰਗਰੇ। ਪਤਨੀ ਨਾਲ ਜਾਣ ਪਛਾਣ ਕਰਵਾਈ ਕਿਉਂਕਿ ਖੱਤ ਪੱਤਰ ਤੋਂ ਚੋਣ ਉਨ੍ਹਾਂ ਆਪ ਹੀ ਕੀਤੀ ਸੀ। ਜੇ ਮੈਂ ਭੁੱਲਦਾ ਨਹੀਂ ਤਾਂ ਨਾਮ ਦਰਸ਼ਨਾ ਸੀ। ਅਤੇ ਇਕ ਵਾਰ ਬੰਬਈ ਮੁਲਾਕਾਤ ਇਕ ਸੰਗੀਤ ਸੰਮੇਲਨ ਤੇ। ਉਹਦੀ ਕਵਿਤਾ ਸਚਮੁਚ ਬੜੀ ਬਲਵਾਨ ਸੀ। ਜਲੰਧਰ ਦੀ ਇਕ ਸਰਬ ਹਿੰਦ ਕਾਨਫਰੰਸ ਸਮੇਂ ਉਹਨਾਂ ਦੀ ਰਚਨਾ ਸੀ: ਮੈਂ ਮਰਨ ਤੋਂ ਇਨਕਾਰ ਕਰਦਾ ਹਾਂ।

ਤੇਰਾ ਲੇਖ ਪੜ੍ਹਨ ਤੋਂ ਮਿੱਤਰ ਪਿਆਰੇ ਦੀ ਯਾਦ ਆਈ ਜੁ ਸਦਾ ਦੂਜਿਆਂ ਲਈ ਜੀਵਿਆ। ਮੈਨੂੰ ਇਹ ਸੁਭਾਗ ਨਹੀਂ ਮਿਲਿਆ ਕਿ ਉਹਦੇ ਅਗਲੇ ਪਰਿਵਾਰ ਨਾਲ ਸਾਂਝ ਪਾ ਗੂਹੜਾ ਹੋ ਸਕਦਾ, ਪਰ ਉਸ ਸਦਾ ਸੁਹਣੇ ਮਨੁੱਖ ਦਾ ਚੇਤਾ ਸਦਾ ਚਲੂਲੇ ਰੰਗ ਵਿਚ ਰਹਿੰਦਾ ਹੈ।

ਜ਼ਿੰਦਾਬਾਦ ਸਵਿਤੋਜ, ਜੁਗ ਜੁਗ ਜੀ, ਸੱਜਣਾਂ ਨੂੰ ਯਾਦ ਕਰਨ ਤੇ ਕਰਵਾਣ ਵਾਲਾ—**ਪ੍ਰੀਤਮ ਸਿੰਘ ਕਵੀ**—
ਜੇ-੩/੧੬੯ ਏ, ਰਾਜੌਰੀ ਗਾਰਡਨ, ਨਵੀਂ ਦਿੱਲੀ-੧੧੦੦੨੭

—0—

ਹਜ਼ੂਰ ਮਹਾਰਾਜ ਸ: ਚਰਨ ਸਿੰਘ ਜੀ (ਬਿਆਸ) ਬਾਰੇ ਲਿਖ ਕੇ ਆਪਣੀ (ਨਾਮਧਾਰੀ ਸੰਪ੍ਰਦਾਇ ਦੀ) ਫਰਾਖ਼ ਦਿਲੀ ਦਾ ਜੋ ਸਬੂਤ ਤੁਸੀਂ ਵਰਿਆਮ ਰਾਹੀਂ ਦਿਤਾ ਹੈ ਉਸ ਲਈ ਸਾਡੇ ਮਨਾਂ ਵਿਚ ਵਰਿਆਮ (ਨਾਮਧਾਰੀ ਸੰਪ੍ਰਦਾਇ) ਦਾ ਸਤਿਕਾਰ ਹੋਰ ਵਧਿਆ ਹੈ।

**ਕਿਰਪਾਲ ਕਜ਼ਾਕ**—ਪਟਿਆਲਾ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





Registered No. PB/JL—253 MONTHLY WARIAM AUGUST 1990
Registered with the Registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar-144001.